ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

JANUARY, 2004

4

# ਅਲੌਕਿਕ ਕੌਤਕ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ।

ਹਰੀਸ਼ਚੰਦਰ ਅਰੋੜਾ

ਪਦਮਨੀ ਅਰੋੜਾ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



ਸਤਿਕਾਰਯੋਗ ਸਾਧ ਸੰਗਤ ਜੀ ਸਤਿ ਸ੍ਰੀ ਅਕਾਲ !

ਆਪ ਜੀ ਇਸ ਗੱਲ ਤੋਂ ਜ਼ਰੂਰ ਜਾਣੂ ਹੋਵੋਗੇ ਕਿ ਮੈਂ ਸਹਿਜਧਾਰੀ ਸਿੱਖ ਹਾਂ। ਆਪ ਜੀ ਸੋਚਦੇ ਹੋਵੋਗੇ ਕਿ ਮੈਂ ਸਤਿਗੁਰਾਂ ਦੇ ਚਰਨਾਂ ਨਾਲ ਕਿੰਦਾਂ ਜੁੜਿਆ। ਮੇਰੀ 1989 ਵਿਚ ਪੰਡਤ ਜਵਾਹਰ ਲਾਲ ਨਹਿਰੂ ਉਤੇ ਲਿਖੀ ਹਿੰਦੀ ਪੁਸਤਕ ''ਮਾਨਵਤਾ ਕੇ ਪ੍ਰਤੀਕ - ਪੰਡਤ ਨਹਿਰੂ'' ਦਾ ਵਿਮੋਚਨ ਉਸ ਵੇਲੇ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਕੀਤਾ। ਇਸ ਪੁਸਤਕ ਵਿਚ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੰਡਤ ਨਹਿਰੂ ਨਾਲ ਸ਼ਿਮਲਾ ਵਿਚ ਭੇਟ ਵਾਰਤਾ ਦਾ ਵਰਨਣ ਕੀਤਾ ਸੀ। ਉਸੇ ਚੈਪਟਰ ਵਿਚ ਮੈਂ ਕੁੱਝ ਕੂਕਾ ਇਤਿਹਾਸ ਵੀ ਲਿਖ ਦਿਤਾ। ਮੇਰੇ ਮਿੱਤਰ ਉਸ ਵੇਲੇ ਦੇ ਰਾਜ ਸਭਾ ਮੈਂਬਰ ਸ੍ਰੀ ਹੰਸਪਾਲ ਜੀ ਨੇ ਕਿਹਾ ਕਿ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੀ ਪੁਸਤਕ ਭੇਟ ਕਰਾਂ। ਇਸ ਤੋਂ ਪਹਿਲਾਂ ਮੈਂ ਸਤਿਗੁਰੂ ਜੀ ਦੇ ਕਦੇ ਦਰਸ਼ਨ ਨਹੀਂ ਕੀਤੇ ਸਨ। ਨਾ ਹੀ ਮੈਨੂੰ ਨਾਮਧਾਰੀਆਂ ਦੀ ਕੋਈ ਮਰਿਆਦਾ ਦਾ ਗਿਆਨ ਸੀ। ਮੈਂ ਹੰਸਪਾਲ ਜੀ ਨਾਲ ਪੂਸਾ ਰੋਡ ਸੇਠ ਤ੍ਰਿਲੋਕ ਸਿੰਘ ਜੀ ਦੀ ਕੋਠੀ ਗਿਆ, ਜਿਥੇ ਸਤਿਗੁਰੂ ਜੀ ਦਾ ਡੇਰਾ ਸੀ। ਮੈਂ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਨਹਿਰੂ ਜੀ ਬਾਰੇ ਪੁਸਤਕ ਭੇਟ ਕੀਤੀ। ਸਤਿਗੁਰੂ ਜੀ ਨੇ 5-7 ਮਿੰਟ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਾਖੀ ਪੜ੍ਹ ਲਈ। ਬਚਨ ਕੀਤਾ - ''ਤੁਸੀਂ ਬੜੀ ਸਾਦੀ ਭਾਸ਼ਾ ਵਿਚ ਨਾਮਧਾਰੀ ਇਤਿਹਾਸ ਲਿਖਿਆ ਹੈ, ਜਿਸ ਤਰ੍ਹਾਂ ਗਾਗਰ ਵਿਚ ਸਾਗਰ ਪਾਇਆ ਹੈ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਇਸੇ ਪ੍ਰਕਾਰ ਦੀ ਪੁਸਤਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹਿੰਦੀ ਵਿਚ ਲਿਖੋ।'' ਮੈਂ ਘਬਰਾ ਗਿਆ ਤੇ ਬੇਨਤੀ ਕੀਤੀ ਕਿ ਮੈਂ ਨਾਮਧਾਰੀ ਧਰਮ ਨੂੰ ਬਿਲਕੁਲ ਜਾਣਦਾ ਨਹੀਂ, ਪੁਸਤਕ ਕਿਸ ਤਰ੍ਹਾਂ ਲਿਖਾਂਗਾ। ਬਚਨ ਹੋਇਆ ਕਿ ''ਤੁਸੀਂ ਸਾਡੇ ਧਰਮ ਨੂੰ ਛੇਤੀ ਹੀ ਜਾਣ ਜਾਓਗੇ। ਸਾਖੀਆਂ ਲਿਖਵਾਉਣ ਲਈ ਸਾਡੇ ਸਿੱਖ ਜਾਂ ਤਾਂ ਤੁਹਾਨੂੰ ਦਿੱਲੀ ਆਕੇ ਮਿਲਣਗੇ ਜਾਂ ਤੁਹਾਨੂੰ ਅਸੀਂ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਲੈ ਜਾਵਾਂਗੇ ਜਿਥੇ ਤੁਸੀਂ ਸਾਖੀਆਂ ਰਿਕਾਰਡ ਕਰ ਸਕੋਗੇ। ਮੈਂ ਸਿਰਫ ਪੰਡਤ ਨਹਿਰੂ 'ਤੇ ਸ਼ੌਕੀਆਂ ਹੀ ਪੁਸਤਕ ਲਿਖੀ ਸੀ। ਹੋਰ ਅੱਗੇ ਲਿਖਣ ਦਾ ਕੋਈ ਇਰਾਦਾ ਨਹੀਂ ਸੀ। ਮੈਂ ਹੱਥ ਜੋੜਕੇ ਅਰਜ ਕੀਤੀ ਕਿ ਮੇਰੀਆਂ ਦੋ ਸ਼ਰਤਾਂ ਹਨ। ਸਤਿਗੁਰਾਂ ਨੇ ਬਚਨ ਕੀਤਾ - ''ਦੱਸੋ ਤੁਹਾਡੀਆਂ ਕਿਹੜੀਆਂ ਸ਼ਰਤਾਂ ਨੇ ?'' ਮੈਂ ਕਿਹਾ ਮੇਰੀ ਪਹਿਲੀ ਸ਼ਰਤ ਇਹ ਹੈ ਕਿ ਮੈਂ ਝੂਠ ਨਹੀਂ ਲਿਖਾਂਗਾ। ਸਤਿਗੁਰਾਂ ਫੁਰਮਾਇਆ - ''ਅਸੀਂ ਝੂਠ ਲਿਖਵਾਉਂਦੇ ਹੀ ਨਹੀਂ।'' ਫਿਰ ਪੁੱਛਣ ਲੱਗੇ ਤੁਹਾਡੀ ਦੂਜੀ ਸ਼ਰਤ ਕੀ ਹੈ ? ਮੈਂ ਕਿਹਾ - ''ਮੈਂ ਇਸ ਪੁਸਤਕ ਦੇ ਲਿਖਣ ਦੇ ਪੈਸੇ ਨਹੀਂ ਲਵਾਂਗਾ, ਕੇਵਲ ਸੇਵਾ ਕਰਾਂਗਾ।'' ਸਤਿਗੁਰੂ ਜੀ ਨੇ ਬਚਨ ਕੀਤਾ - ''ਅਸੀਂ ਲਿਖਣ ਦੇ ਪੈਸੇ ਭਾਵੇਂ ਨਹੀਂ ਦਿਆਂਗੇ ਪਰ ਜੇਕਰ ਭਾਰਤ ਤੋਂ ਬਾਹਰ ਜਾਣਾ ਪਿਆ ਤਾਂ ਖਰਚਾ ਅਸੀਂ ਦਿਆਂਗੇ।'' ਮੈਂ 'ਸਤਿਬਚਨ' ਕਹਿ ਦਿਤਾ। ਇਸ ਤਰ੍ਹਾਂ 1989 ਤੋਂ ਮੈਂ ਨਾਮਧਾਰੀ ਸੰਤਾਂ ਦੀਆਂ ਸਾਖੀਆਂ ਇਕੱਠੀ ਕਰਨ ਲੱਗ ਪਿਆ। ਸਾਧ ਸੰਗਤ ਜੀ ਮੈਨੂੰ ਬਿਲਕੁਲ ਅੰਦਾਜਾ ਨਹੀਂ ਸੀ ਕਿ ਅਜਿਹੀਆਂ ਸਾਖੀਆਂ ਸੁਣਨ ਨੂੰ ਮਿਲਣਗੀਆਂ। ਮੈਨੂੰ ਜਾਪਦਾ ਸੀ ਕਿ ਮੈਂ ਦੁਆਪਰ ਤੇ ਤ੍ਰੇਤਾ ਯੁੱਗ ਵਿਚ ਪਹੁੰਚ ਗਿਆ ਹਾਂ ਜਾਂ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਸੁਣ ਰਿਹਾ ਹਾਂ। ਸੰਨ 1991 ਵਿਚ ਮੈਨੂੰ ਸਤਿਗੁਰੂ ਜੀ ਨੇ ਆਪਣੇ ਡੇਰੇ ਬੁਲਾਇਆ ਤੇ ਬਚਨ ਕੀਤਾ ਕਿ ''ਅੱਜ ਤੋਂ ਕੁੱਝ ਦਿਨ ਬਾਅਦ ਉਹਨਾਂ ਦਾ ਬੈਂਕਾਕ ਦਾ ਦੌਰਾ ਹੈ ਤੇ ਤੁਸੀਂ ਆਪਣਾ ਪਾਸਪੋਰਟ ਤਿਆਰ ਰੱਖੋ। ਜੇ ਤੁਹਾਡੀ ਘਰਵਾਲੀ ਵੀ ਬੈਂਕਾਕ ਜਾਣਾ ਚਾਹੁਣ ਤਾਂ ਉਹਨਾਂ ਨੂੰ ਵੀ ਲੈ ਚਲੋ।'' ਮੈਂ ਅਰਜ ਕੀਤੀ ਕਿ ਮੇਰੇ ਪਾਸਪੋਰਟ ਵਿਚ ਕੁੱਝ ਕਮੀ ਹੈ ਜਿਹੜਾ ਚੰਡੀਗੜ੍ਹ ਭੇਜਕੇ ਠੀਕ ਕਰਾਉਣਾ ਹੋਵੇਗਾ। ਇਸ ਤਰ੍ਹਾਂ ਮੈਂ ਸਤਿਗੁਰੂ ਜੀ ਦੇ ਨਾਲ ਨਹੀਂ ਜਾ ਸਕਦਾ ਸੀ। ਹੁਕਮ ਹੋਇਆ ਕਿ ਛੇਤੀ ਬੈਂਕਾਕ ਪਹੁੰਚੋ। ਤੁਹਾਡੀ ਟਿਕਟਾਂ ਦਾ ਬੰਦੋਬਸਤ ਹੋ ਜਾਵੇਗਾ। ਸਾਡੇ ਪਾਸਪੋਰਟ ਚੰਡੀਗੜ੍ਹ ਤੋਂ ਠੀਕ ਹੋਕੇ ਆ ਗਏ। ਬੈਂਕਾਕ ਪਹੁੰਚ ਕੇ ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ। ਸਤਿਗੁਰੂ ਜੀ ਨੇ ਸਾਧ ਸੰਗਤ ਅੱਗੇ ਘੋਸ਼ਣਾ ਕੀਤੀ ਕਿ ਭਾਰਤ ਦੇ ਮਸ਼ਹੂਰ ਲਿਖਾਰੀ ਸ੍ਰੀ ਹਰੀਸ਼ ਅਰੋੜਾ ਜੀ ਆਏ ਹਨ। ਮੈਂ ਹੈਰਾਨ ਹੋਕੇ ਸੇਠ ਤ੍ਰਿਲੋਕ ਸਿੰਘ ਜੀ ਚਾਵਲਾ ਨੂੰ ਕਿਹਾ ਕਿ ਮੈਂ ਤਾਂ ਕੋਈ ਛੋਟਾ ਜਿਹਾ ਵੀ ਲਿਖਾਰੀ ਨਹੀਂ। ਸੇਠ ਜੀ ਕਹਿਣ ਲੱਗੇ-''ਹੁਣ ਤੁਹਾਨੂੰ ਸਤਿਗੁਰੂ ਜੀ ਨੇ ਮਸ਼ਹੂਰ ਲਿਖਾਰੀ ਬਣਾ ਦਿਤਾ ਹੈ, ਹੁਣ ਤੁਸੀਂ ਬਹੁਤ ਸਾਰੀਆਂ ਪੁਸਤਕਾਂ ਲਿਖੋਗੇ। ਮੈਨੂੰ ਉਸ ਵੇਲੇ ਯਕੀਨ ਨਹੀਂ ਹੋਇਆ। ਪਰ ਅੱਜ 12-13 ਪੁਸਤਕਾਂ ਲਿਖਣ ਤੋਂ ਬਾਅਦ ਪੂਰਾ ਯਕੀਨ ਹੋ ਗਿਆ ਹੈ ਕਿ ਇਹ ਲਿਖਣ ਦੀ ਬਖ਼ਸ਼ਿਸ਼ ਸਤਿਗੁਰੂ ਜੀ ਨੇ ਹੀ ਕੀਤੀ ਹੈ। ਵਰਨਾ ਮੈਂ ਤਾਂ ਕੋਈ ਲਿਖਾਰੀ ਨਹੀਂ। ਕੁੱਝ ਸਮਾਂ ਪਹਿਲਾਂ ਮੈਂ ਸ੍ਰੀ ਭੈਣੀ ਸਾਹਿਬ ਜਾਕੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਤੇ ਅਰਜ ਕੀਤੀ ਕਿ ''ਹੇ ਗਰੀਬ ਨਿਵਾਜ਼, ਮੈਂ 12-13 ਪੁਸਤਕਾਂ ਲਿਖ ਚੁਕਿਆ ਹਾਂ ਤੇ ਹੁਣ ਥੱਕ ਚੁਕਿਆ ਹਾਂ। ਮੈਂ ਚਾਹੁੰਦਾ ਹਾਂ ਕਿ ਜੇ ਆਪ ਜੀ ਕ੍ਰਿਪਾ ਕਰੋ ਤਾਂ ਮੈਂ ਸਿਰਫ ਆਪ ਜੀ 'ਤੇ ਹੀ ਗ੍ਰੰਥ ਲਿਖਾਂ। ਬੱਸ ਕ੍ਰਿਪਾ ਹੋ ਗਈ। ਹਰ ਮਹੀਨੇ 'ਅਲੌਕਿਕ ਕੌਤਕ' ਛਪਣੇ ਸ਼ੁਰੂ ਹੋ ਗਏ ਹਨ। ਜਿਹੜੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਾਰੀ ਦੁਨੀਆਂ ਵਿਚ ਅਮਰੀਕਾ, ਇੰਗਲੈਂਡ, ਬੈਂਕਾਕ ਆਦਿ ਵਿਚ ਇਹ ਪੁਸਤਕਾਂ ਪਹੁੰਚਣੀਆਂ ਸ਼ੁਰੂ ਹੋ ਗਈਆਂ ਹਨ। ਸਤਿਗੁਰੂ ਜੀ ਨੇ ਹੋਰ ਬਖ਼ਸ਼ਿਸ਼ ਇਹ ਕੀਤੀ ਕਿ ਮੇਰੀ ਅਰਜ ਨੂੰ ਪ੍ਰਵਾਨ ਕੀਤਾ ਜੋ ਮੈਨੂੰ ਇਹਨਾਂ ਪੁਸਤਕਾਂ ਦੇ ਪੈਸੇ ਲੈਣ ਦੀ ਲੋੜ ਹੀ ਨਾ ਪਈ ਤੇ ਮਾਇਆ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਆਉਣੀ ਸ਼ੁਰੂ ਹੋ ਗਈ ਹੈ। ਸਾਧ ਸੰਗਤ ਜੀ ਜੇ ਇਸ ਤਰ੍ਹਾਂ ਹੀ ਕ੍ਰਿਪਾ ਚਲਦੀ ਰਹੀ ਤਾਂ ਆਪ ਜੀ ਨੂੰ ਸਤਿਗੁਰੂ ਜੀ ਦਾ ਜੱਸ ਇਸ ਗ੍ਰੰਥ 'ਅਲੌਕਿਕ ਕੌਤਕ' ਵਿਚ ਪੜ੍ਹਣ ਨੂੰ ਮਿਲੇਗਾ। ਸਾਧ ਸੰਗਤ ਜੀ ਇਹ ਆਪ ਜੀ ਦੀਆਂ ਦਿਤੀਆਂ ਹੋਇਆਂ ਸਾਖੀਆਂ ਨੇ ਜਿਹਨਾਂ ਨੂੰ ਮੈਂ ਸਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਪੁਸਤਕ ਦੇ ਰੂਪ ਵਿਚ ਛਾਪ ਕੇ ਭੇਜ ਰਿਹਾ ਹਾਂ। ਮੈਂ ਆਪ ਜੀ ਵਲੋਂ ਦਿਤੀਆਂ ਸਾਖੀਆਂ ਦਾ ਮੁੱਲ ਨਹੀਂ ਦੇ ਸਕਦਾ। ਆਪ ਜੀ ਕ੍ਰਿਪਾ ਕਰਕੇ ਸਾਖੀਆਂ ਪੜ੍ਹਕੇ ਆਪਣੇ ਵਿਚਾਰ, ਆਪਣੇ ਅਨੁਭਵ - ''ਵਰਤਮਾਨ ਹਿੰਦੁਸਤਾਨ'' **J-29-B**, ਰਮੇਸ਼ ਨਗਰ, ਨਵੀਂ ਦਿੱਲੀ-15 ਤੇ ਪੋਸਟ ਕਾਰਡ ਉਤੇ ਲਿਖਕੇ ਭੇਜੋ ਜਿਹੜੇ ਅਸੀਂ ਅਗਲੇ ਅੰਕ ਵਿਚ ਛਾਪਾਂਗੇ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

# ਅਲੌਕਿਕ ਕੌਤਕ

# ALOKIK KAUTIK

January, 2004 — 4

## ਤਤਕਰਾ

# ਉਦੱਮ ਦੀ ਬਖ਼ਸ਼ਿਸ਼

**ਸੰਬੰਧਤ ਬੀਬੀ ਗੁਰਮੀਤ ਕੌਰ ਜੀ, ਮੰਡੀ**

ਕੋਈ ਛੋਟਾ ਹੋਵੇ ਜਾਂ ਵੱਡਾ, ਸਤਿਗੁਰੂ ਦੇ ਘਰ ਵਿਚ ਕੇਵਲ ਸਿੱਖੀ ਤੇ ਪਿਆਰ ਦਾ ਹੀ ਰਿਸ਼ਤਾ ਚਲਦਾ ਹੈ। ਗੁਰਮੀਤ ਕੌਰ ਦੇ ਮਨ ਵਿਚ ਵੀ ਸਤਿਗੁਰਾਂ ਦੇ ਦਰਸ਼ਨ ਕਰਨ ਦੀ ਸ਼ਰਧਾ ਜਾਗ ਪਈ। ਹਰ ਰੋਜ਼ ਸਵੇਰੇ ਸ਼ਾਮ ਦੀਵਾਨ ਵਿਚ ਤੇ ਜਾਵੇ ਪਰ ਲੇਟ ਹੋਣ ਕਾਰਨ ਦਰਸ਼ਨ ਨਾ ਹੋਣ। ਸਤਿਗੁਰੂ ਜੀ ਦੀ ਰਜ਼ਾ - ਉਹ ਤੇ ਦਰਸ਼ਨ ਨਾ ਦੇਕੇ ਉਹਦੀ ਦਰਸ਼ਨ ਕਰਨ ਦੀ ਲਾਲਸਾ ਨੂੰ ਹੋਰ ਤੇ ਹੋਰ ਵਧਾ ਰਹੇ ਸਨ। ਇਕ ਦਿਨ ਬੀਬੀ ਨੇ ਮਨ ਵਿਚ ਠਾਨ ਲਈ ਕਿ ਉਹ ਅੱਜ ਸਵੇਰੇ ਆਸਾ ਜੀ ਦੀ ਵਾਰ ਵਿਚ ਸਤਿਗੁਰਾਂ ਦੇ ਦਰਸ਼ਨ ਜਰੂਰ ਕਰੇਗੀ। ਉਹਨਾਂ ਦੇ ਸਾਹਮਣੇ ਜੱਟਾਂ ਦਾ ਘਰ ਸੀ। ਉਸਨੇ ਉਹਨਾਂ ਨੂੰ ਆਖਿਆ - ਭਾਬੋ ਜੀ, ਸਵੇਰੇ ਮੈਨੂੰ ਜਰੂਰ ਉਠਾ ਦੇਣਾ। ਭਾਬੋ ਜੀ ਨੇ ਕਿਹਾ - ''ਜਰੂਰ ਉਠਾ ਦਿਆਂਗੀ। ਤੂੰ ਬੇਫਿਕਰ ਹੋਕੇ ਸੌਂ।'' ਸੌਣ ਲੱਗਿਆਂ ਬੀਬੀ ਗੁਰਮੀਤ ਕੌਰ ਨੇ ਅਰਦਾਸ ਕੀਤੀ - ''ਸੱਚੇ ਪਾਤਸ਼ਾਹ ਜੀਓ, ਕ੍ਰਿਪਾ ਕਰੋ ਜੀ, ਮੈਨੂੰ ਵੀ ਉਦੱਮ ਬਖਸ਼ੋ ਜੀ। ਮੈਂ ਵੀ ਸਵੇਰੇ ਉਠਕੇ ਕਿਤੇ ਆਪ ਜੀ ਦੇ ਦਰਸ਼ਨ ਪਰਸ ਸਕਾਂ।''

ਜਦ ਰਾਤ ਦਾ ਇਕ ਵੱਜਿਆ ਤਾਂ ਬੀਬੀ ਨੂੰ ਸਤਿਗੁਰੂ ਜੀ ਨੇ ਸੁਪਨੇ ਵਿਚ ਦਰਸ਼ਨ ਦਿਤੇ। ਬਚਨ ਬਿਲਾਸ ਕੀਤੇ। ਬੀਬੀ ਉਠਕੇ ਬੈਠ ਗਈ। ਵਕਤ ਵੇਖਿਆ ਤੇ ਅਜੇ ਇਕ ਹੀ ਵਜ੍ਹਾ ਸੀ। ਫਿਰ ਸੌਂ ਗਈ। ਦੁਬਾਰਾ ਫੇਰ ਉਸਨੂੰ ਇਸ ਤਰ੍ਹਾਂ ਲੱਗਾ ਜਿਸ ਤਰ੍ਹਾਂ ਕਿਸੇ ਆਵਾਜ਼ ਮਾਰ ਆਖਿਆ - ''ਉਠ ਇਸ਼ਨਾਨ ਕਰ।'' ਬੀਬੀ ਨੇ ਆਸੇ ਪਾਸੇ ਦੇਖਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹੱਥ ਵਿਚ ਖੂੰਡਾ ਫੜੀ ਦਰਸ਼ਨ ਦੇ ਰਹੇ ਸਨ। ਜਦ ਜਾਗ ਖੁਲ੍ਹੀ ਤਾਂ ਉਥੇ ਕੋਈ ਨਹੀਂ ਸੀ। ਭਾਬੋ ਵੀ ਸੁੱਤੀ ਪਈ ਸੀ। ਰਾਤ ਦੇ ਢਾਈ ਵੱਜ ਚੁਕੇ ਸਨ। ਬੀਬੀ ਉਠੀ ਇਸ਼ਨਾਨ ਕੀਤਾ ਤੇ ਇਕੱਲੀ ਹੀ ਸਤਿਗੁਰਾਂ ਦੇ ਦਰਸ਼ਨ ਕਰਨ ਹਿੱਤ ਕੋਠੀ ਵੱਲ ਨੂੰ ਚਲ ਪਈ। ਰਸਤੇ ਵਿਚ ਇਕ ਬਾਬਾ ਮਿਲਿਆ। ਉਸਨੇ ਨਾਲ ਹੋ ਕਿਹਾ ਕਿ ਉਹ ਉਸਨੂੰ ਕਟਿਹਾਰ ਤਕ ਛੱਡ ਦੇਵੇ। ਕਟਿਹਾਰ ਸੰਤ ਅੱਛਰ ਸਿੰਘ ਜੀ ਅਜੇ ਇਸ਼ਨਾਨ ਕਰ ਰਹੇ ਸਨ। ਉਥੇ ਬੀਬੀ ਨੇ ਸੁੱਖ ਦਾ ਸਾਹ ਲਿਆ। ਭਾਵੇਂ ਸਤਿਗੁਰੂ ਅੰਗ-ਸੰਗ ਸੀ। ਪਰ ਦੁਨੀਆਵੀਂ ਤੌਰ ਤੇ ਔਰਤ ਜਾਮਾ ਡਰ ਹੀ ਜਾਂਦਾ ਹੈ।

ਸੰਤ ਅੱਛਰ ਸਿੰਘ ਦੇ ਨਾਲ ਉਹ ਬੀਬੀ 4 ਵਜੇ ਆਸਾ ਜੀ ਦੀ ਵਾਰ ਵਿਚ ਪਹੁੰਚੀ। ਵਾਰ ਅਖੀਰ ਤੇ ਸੀ। ਸਤਿਗੁਰਾਂ ਦੇ ਦਰਸ਼ਨ ਹੋ ਗਏ। ਪਿੱਛੋਂ 5-6 ਦਿਨਾਂ ਬਾਅਦ ਹੀ ਸਤਿਗੁਰੂ ਜੀ ਦੇਹ ਦਾ ਓਹਲਾ ਕਰ ਗਏ। ਬੀਬੀ ਦੇ ਮਨ ਵਿਚ ਪਛਤਾਵਾ ਤੇ ਨਾਲ ਸ਼ੁਕਰਾਨਾ ਵੀ ਸੀ ਕਿ ਸ਼ੁਕਰ ਉਸਨੇ ਦਰਸ਼ਨ ਕਰ ਹੀ ਲਏ ਨਹੀਂ ਤੇ ਪਛਤਾਵਾ ਜ਼ਿਆਦਾ ਰਹਿਣਾ ਸੀ।

ਫਿਰ ਇਹਨਾਂ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਪ੍ਰਤੀਤ ਨਾ ਬੱਝੇ। ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾਲ ਰੂਪ ਸਪਨੇ ਵਿਚ ਦਰਸ਼ਨ ਦੇਕੇ ਇਹਨਾਂ ਸਤਿਗੁਰਾਂ ਵਿਚ ਆਪਣੀ ਜੋਤ ਪ੍ਰਗਟ ਕਰਕੇ ਤਸੱਲੀ ਕਰਵਾਈ। ਸਾਰਾ ਭੁਲੇਖਾ ਨਿਕਲ ਗਿਆ। ਮਨ ਨੂੰ ਵਿਸ਼ਵਾਸ ਹੋ ਗਿਆ ਕਿ ਇਹੀ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੋਤ ਹੈ।

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

# ਖੂਹ ਖੋਦੋ ਪਾਣੀ ਮਿੱਠਾ ਨਿਕਲੇਗਾ

ਸੰਬੰਧਤ ਸੂਬਾ ਜੈਮਲ ਸਿੰਘ ਜੀ, ਮੰਡੀ

ਇਸ ਸਾਖੀ ਵਿਚ ਮੈਂ ਤੁਹਾਡੇ ਅੱਗੇ ਮੰਡੀ ਵਸਦੀ ਸਾਧ ਸੰਗਤ ਦਾ ਬਿਆਨ ਕਰਾਂਗਾ ਕਿ ਕਿਵੇਂ ਤੇ ਕਿਸ ਸੰਨ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕ੍ਰਿਪਾ ਕੀਤੀ। ਮੰਡੀ (ਸੁਕੇਤ ਮੰਡੀ) ਸ਼ਹਿਰ ਵਿਚ ਨਾਮਧਾਰੀ ਸਿੱਖ ਵਸਾਏ। ਹੌਲੀ ਹੌਲੀ ਇਥੇ ਏਨੇ ਨਾਮਧਾਰੀ ਸਿੱਖ ਆਕੇ ਵਸਦੇ ਗਏ ਕਿ ਅੱਜ ਉਹੀ ਸੁਕੇਤ ਮੰਡੀ ਨਾਮਧਾਰੀਆਂ ਦਾ ਗੜ੍ਹ ਹੈ।

ਇਹ ਗੱਲ 1920-25 ਦੀ ਹੈ। ਸੰਤ ਗੁਲਾਬ ਸਿੰਘ ਜੀ ਜੋਕਿ ਹੁਣ ਮੰਡੀ ਵਸਦੇ ਸੂਬਾ ਜੈਮਲ ਸਿੰਘ ਹੁਰਾਂ ਦੇ ਦਾਦਾ ਜੀ ਸਨ। ਸਰਗੋਧਾ (ਹੁਣ ਪਾਕਿਸਤਾਨ) ਵਿਚ ਹੈ, ਰਹਿੰਦੇ ਸਨ। ਸਰਗੋਧੇ ਵੀ ਉਹਨਾਂ ਦਾ ਇਕੋ ਇਕ ਨਾਮਧਾਰੀ ਪ੍ਰਵਾਰ ਸੀ। ਉਹ ਸਾਧ ਸੰਗਤ ਦੇ ਦਰਸ਼ਨ ਕਰਨ ਲਈ ਦੂਜੇ ਅਕਾਲੀ ਸਿੱਖਾਂ ਦੇ ਗੁਰਦੁਆਰੇ ਹੀ ਅਕਸਰ ਜਾਇਆ ਕਰਦੇ ਸਨ। ਕੁੱਝ ਸਮਾਂ ਬਤੀਤ ਹੋਇਆ। ਸੰਤ ਨਿਧਾਨ ਸਿੰਘ ਆਲਮ ਜੀ (ਜੋ ਕਿ ਚੰਗੇ ਨਾਮਧਾਰੀ ਵਿਦਵਾਨ ਤੇ ਬੁਲਾਰੇ ਸਨ, ਕੀਰਤਨ ਵਧੀਆ ਕਰਨਾ ਜਾਣਦੇ ਸਨ) ਦਾ ਦੌਰਾ ਪਾਕਿਸਤਾਨ ਦਾ ਸੀ। ਜਦੋਂ ਉਹ ਸਰਗੋਧੇ ਵੱਲ ਆਏ ਤਾਂ ਸੰਤ ਗੁਲਾਬ ਸਿੰਘ ਜੀ ਨੇ ਵੀ ਉਹਨਾਂ ਦਾ ਦੀਵਾਨ ਲਗਵਾਇਆ। ਜਿਸ ਵਿਚ ਦੂਰੋਂ ਨੇੜਿਓਂ ਸਾਧ ਸੰਗਤ ਇਕੱਠੀ ਹੋਈ। ਆਲਮ ਜੀ ਨੇ ਮਾਸ-ਸ਼ਰਾਬ ਦੀ ਵਰਤੋਂ ਨਾ ਕਰਨ ਤੇ ਦੇਹਧਾਰੀ ਗੁਰੂ ਧਾਰਨ ਕਰਨ ਤੇ ਉਪਦੇਸ਼ ਕੀਤਾ। ਕਿਉਂ ਜੁ ਜਬਾਨ ਵਿਚ ਕਸ਼ਿਸ਼ ਸੀ। ਇਸ ਸਦਕਾ 20-25 ਸਰੀਰਾਂ ਨੇ ਭਜਨ ਪੁੱਛ ਲਿਆ ਤੇ ਲੱਗੇ ਰਾਮ ਦਾ ਜਾਪ ਕਰਨ। ਦੂਜੇ ਗੈਰ-ਨਾਮਧਾਰੀ ਅਕਾਲੀ ਸਿੱਖਾਂ ਨੂੰ ਇਹ ਕੰਮ ਚੰਗਾ ਨਾ ਲੱਗਾ ਕਿਉਂਕਿ ਉਹਨਾਂ ਵਿਚੋਂ ਹੀ ਕੁੱਝ ਸਿੱਖਾਂ ਨੇ ਭਜਨ ਪੁੱਛ ਲਿਆ ਸੀ ਤੇ ਇਕ ਕਿਸਮ ਦੇ ਦੇਹਧਾਰੀ ਗੁਰੂ ਦੇ ਲੜ ਲਗ ਗਏ ਸਨ। ਇਕ ਦਿਨ ਸੰਤ ਗੁਲਾਬ ਸਿੰਘ ਹੁਰੀਂ ਗੁਰਦੁਆਰੇ ਗਏ। ਉਥੋਂ ਦੇ ਸਿੱਖਾਂ ਨੇ ਸੰਤਾਂ ਨੂੰ ਕਿਹਾ ਕਿ ''ਸਾਡੇ ਪ੍ਰਬੰਧਕਾਂ ਨੇ ਮੀਟਿੰਗ ਕੀਤੀ ਹੈ। ਤੁਸੀਂ ਆਪ ਵੀ ਦੇਹਧਾਰੀ ਗੁਰੂ ਨੂੰ ਮੰਨਦੇ ਹੋ ਤੇ ਹੋਰ ਵੀ ਕਈ ਸਿੱਖ ਤੁਸੀਂ ਗਲਤ ਪਾਸੇ ਲਾ ਲਏ ਹਨ। ਇਸ ਕਰਕੇ ਸਾਡੀ ਕਮੇਟੀ ਨੇ ਇਹ ਫੈਸਲਾ ਕੀਤਾ ਹੈ ਕਿ ਤੁਹਾਨੂੰ ਬਾਈਕਾਟ ਕਰ ਦਿਤਾ ਜਾਵੇ। ਇਸ ਕਰਕੇ ਅਸੀਂ ਤੁਹਾਨੂੰ ਆਪਣੀ ਸੰਗਤ ਨਾਲੋਂ ਬਾਈਕਾਟ ਕਰਦੇ ਹਾਂ।''

ਜਿਉਂ ਹੀ ਸੰਤ ਗੁਲਾਬ ਸਿੰਘ ਹੁਰਾਂ ਨੇ ਇਹ ਐਲਾਨ ਸੁਣਿਆ ਉਹ ਖਿੜਖਿੜਾਕੇ ਹੱਸ ਪਏ ਤੇ ਕਹਿਣ ਲੱਗੇ - ''ਤੁਸਾਂ ਮੈਨੂੰ ਕੀ ਬਾਈਕਾਟ ਕਰਨਾ ਹੈ ? ਮੈਂ ਤਾਂ ਤੁਹਾਨੂੰ ਪਹਿਲਾਂ ਹੀ ਬਾਈਕਾਟ ਕੀਤਾ ਹੋਇਆ ਹੈ। ਮੈਂ ਉਗਰਾਹੀ ਜਰੂਰ ਦਿੰਦਾ ਹਾਂ ਤੁਹਾਨੂੰ, ਪਰ ਤੁਹਾਡੇ ਹੱਥੋਂ ਲੰਗਰ ਜਾਂ ਪ੍ਰਸ਼ਾਦ ਕਦੇ ਨਹੀਂ ਛੱਕਦਾ। ਕਿਉਂ ਜੁ ਤੁਹਾਨੂੰ ਮਜ੍ਹਬੀ ਜਾਂ ਦੂਜੀਆਂ ਜਾਤਾਂ ਦਾ ਪ੍ਰਹੇਜ ਨਹੀਂ ਹੈ। ਸਾਡੇ ਧਰਮ ਵਿਚ ਅਸੀਂ ਮਜ੍ਹਬੀਆਂ ਨਾਲ ਮਿਲ ਨਹੀਂ ਸਕਦੇ। ਇਸ ਕਰਕੇ ਮੈਂ ਤੇ ਤੁਹਾਨੂੰ ਪਹਿਲਾਂ ਹੀ ਬਾਈਕਾਟ ਕੀਤਾ ਹੋਇਆ ਹੈ।'' ਏਨਾ ਕਹਿ ਸੰਤ ਗੁਲਾਬ ਸਿੰਘ ਹੁਰਾਂ ਨੇ ਆਪਣਾ ਆਸਣ ਚੁੱਕਿਆ ਤੇ ਆਪਣੇ ਘਰ ਵੱਲ ਨੂੰ ਆ ਤੁਰੇ। ਮੁੜਕੇ ਸਾਰੀ ਉਮਰ ਉਹਨਾਂ ਵੱਲ ਮੂੰਹ ਨਹੀਂ ਕੀਤਾ ।

## ਹੋਰ ਸਾਖੀ :-

ਕੁੱਝ ਸਮੇਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਸਰਗੋਧੇ ਦਾ ਹੋਇਆ। ਕਿਉਂਕਿ ਸਰਗੋਧਾ ਪੰਜਾਬ ਵਿਚ ਘੋੜਿਆਂ ਕਰਕੇ ਪ੍ਰਸਿੱਧ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਚੰਗੀ ਨਸਲ ਦੇ ਘੋੜਿਆਂ ਦੇ ਬਹੁਤ ਸ਼ੌਕੀਨ ਸਨ। ਇਸ ਕਰਕੇ ਉਹ ਆਪ ਘੋੜਿਆਂ ਨੂੰ ਵੇਖਣ, ਖਰੀਦਣ, ਸਰਗੋਧੇ ਅਕਸਰ ਹੀ ਆਇਆ ਕਰਦੇ ਸਨ। ਸ੍ਰੀ ਸਤਿਗੁਰੂ ਜੀ ਆਏ ਤਾਂ ਸੰਤ ਗੁਲਾਬ ਸਿੰਘ ਹੁਰਾਂ ਨੇ ਅਰਜ ਕੀਤੀ - ''ਹੇ ਪਾਤਸ਼ਾਹਾਂ ਦੇ ਪਾਤਸ਼ਾਹ, ਜੇਕਰ ਆਪ ਜੀ ਦੀ ਕ੍ਰਿਪਾ ਹੋਵੇ ਤਾਂ ਇਥੇ ਆਪਣੀ ਇਕ ਨਾਮਧਾਰੀ ਧਰਮਸ਼ਾਲਾ ਬਣੇ।'' ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕੀਤਾ - ''ਜਰੂਰ ਕ੍ਰਿਪਾ ਹੋਵੇਗੀ ਸਤਿਗੁਰਾਂ ਦੀ।''

ਸੰਤ ਗੁਲਾਬ ਸਿੰਘ ਹੁਰਾਂ ਨੇ ਗੌਰਮਿੰਟ ਨੂੰ ਦਰਖਾਸਤ ਦਿਤੀ ਕਿ ਨਾਮਧਾਰੀ ਧਰਮਸ਼ਾਲਾ ਵਾਸਤੇ ਜਗ੍ਹਾ ਚਾਹੀਦੀ ਹੈ। ਪਰ ਉਹਨਾਂ ਨੇ ਦਰਖਾਸਤ ਰੱਦ ਕਰ ਦਿਤੀ। ਕਿਉਂ ਜੁ ਗੈਰ ਨਾਮਧਾਰੀ ਸਿੰਘਾਂ ਨੇ ਸ਼ਿਕਾਇਤ ਕਰ ਦਿਤੀ ਕਿ ''ਅੱਗੇ ਹੀ ਇਥੇ ਇਕ ਗੁਰਦੁਆਰਾ ਹੈ ਤੇ ਹੋਰ ਗੁਰਦੁਆਰੇ ਦਾ ਕੀ ਕਰਨਾ ਹੈ ?'' ਉਹ ਨਹੀਂ ਚਾਹੁੰਦੇ ਸਨ ਕਿ ਉਹਨਾਂ ਦੇ ਮੁਕਾਬਲੇ ਵਿਚ ਹੋਰ ਗੁਰਦੁਆਰਾ ਖੜ੍ਹਾ ਹੋਵੇ। ਜਦੋਂ ਫੇਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਹੋਇਆ ਤਾਂ ਸੰਤ ਗੁਲਾਬ ਸਿੰਘ ਹੁਰਾਂ ਫਿਰ ਦੁਬਾਰਾ ਸੱਚੇ ਪਾਤਸ਼ਾਹ ਜੀ ਕੋਲ ਅਰਜ ਕੀਤੀ - ''ਹੇ ਗਰੀਬ ਨਿਵਾਜ਼, ਗੁਰਦੁਆਰੇ ਲਈ ਅਰਜੀ ਦਿਤੀ ਸੀ, ਉਹ ਤਹਿਸੀਲਦਾਰ ਨੇ ਰੱਦ ਕਰ ਦਿਤੀ ਹੈ।''

ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ''ਧਰਮਸ਼ਾਲਾ ਜਰੂਰ ਬਣੇਗੀ।'' ਬੱਸ ਹੁਕਮ ਤੇ ਪੂਰਾ ਹੋਣਾ ਹੀ ਸੀ। ਕੁੱਝ ਸਮਾਂ ਬੀਤਿਆ। ਤਹਿਸੀਲਦਾਰ ਬਦਲਕੇ ਦੂਸਰਾ ਆ ਗਿਆ। ਉਸਨੇ ਪੁਰਾਣੇ ਕਾਗਜ਼ ਵੇਖੇ ਤੇ ਸੰਤ ਗੁਲਾਬ ਸਿੰਘ ਨੂੰ ਚਿੱਠੀ ਆ ਗਈ ਕਿ ਤੁਸਾਂ ਗੁਰਦੁਆਰੇ ਲਈ ਜਗ੍ਹਾ ਵਾਸਤੇ ਅਰਜੀ ਦਿਤੀ ਸੀ, ਸੋ ਉਹ ਤੁਸੀਂ ਆਕੇ ਲੈ ਲਓ। ਕ੍ਰਿਪਾ ਹੋ ਗਈ। ਆਰੀਆ ਸਮਾਜ ਵਾਲਿਆਂ ਨੇ ਵੀ ਮੰਦਰ ਬਣਾਉਣ ਲਈ ਜਗ੍ਹਾ ਮੰਗੀ ਸੀ। ਉਹਨਾਂ ਨੂੰ ਵੀ ਮਿਲ ਗਈ ਤੇ ਨਾਮਧਾਰੀਆਂ ਨੂੰ ਵੀ। ਜਿਹੜੀ ਜਗ੍ਹਾ ਆਰੀਆ ਸਮਾਜੀਆਂ ਨੂੰ ਮਿਲੀ ਸੀ ਉਹ ਨਾਮਧਾਰੀਆਂ ਨੂੰ ਪਸੰਦ ਸੀ ਤੇ ਨਾਮਧਾਰੀਆਂ ਨੂੰ ਜਿਹੜੀ ਜਗ੍ਹਾ ਮਿਲੀ ਸੀ ਉਹ ਆਰੀਆ ਸਮਾਜੀਆਂ ਨੂੰ ਪਸੰਦ ਸੀ। ਸੋ ਤਹਿਸੀਲਦਾਰ ਨੂੰ ਕਹਿਕੇ ਜਮੀਨ ਦਾ ਤਬਾਦਲਾ ਕੀਤਾ ਗਿਆ। ਇਸ ਤਰ੍ਹਾਂ ਨਾਮਧਾਰੀ ਧਰਮਸ਼ਾਲਾ ਵਾਸਤੇ ਜਮੀਨ ਮਿਲ ਗਈ। ਤਹਿਸੀਲਦਾਰ ਨੇ 2000/- ਰੁਪਏ ਜਮਾ ਕਰਾਉਣ ਲਈ ਆਖਿਆ। ਉਹਨਾਂ ਦਿਨਾਂ ਵਿਚ 2000/- ਰੁਪਿਆ ਵੀ ਬਹੁਤ ਸੀ। ਜਿੱਦਾਂ ਕਿੱਦਾਂ ਵੀ 2000/- ਰੁਪਿਆ ਇਕੱਠਾ ਕੀਤਾ ਤੇ ਜਮੀਨ ਲੈ ਲਈ। ਆਰੀਆ ਸਮਾਜੀਆ ਕੋਲ ਤਾਂ ਪੈਸਾ ਸੀ ਸੋ ਉਹਨਾਂ ਨੇ ਤਾਂ ਮੰਦਰ ਬਣਾਉਣਾ ਸ਼ੁਰੂ ਕਰ ਦਿਤਾ। ਮੰਦਰ ਤੇ ਗੁਰਦੁਆਰੇ ਵਿਚ 20-25 ਗਜ ਦਾ ਫਾਸਲਾ ਸੀ। ਉਹਨਾਂ ਨੇ ਖੂਹ ਖੁਦਵਾਇਆ ਤਾਂ ਖੂਹ ਦਾ ਪਾਣੀ ਖਾਰਾ ਨਿਕਲਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸ਼ਕਤੀ ਨਾਲ ਕੌੜੇ ਰੀਠੇ ਮਿੱਠੇ ਕੀਤੇ ਸਨ। ਇਸੇ ਤਰ੍ਹਾਂ ਇਸੇ ਹੀ ਗੱਦੀ ਦੇ ਮਾਲਕ ਨੂੰ ਕੋਈ ਵੀ ਕਰਾਮਾਤ ਅਸੰਭਵ ਨਹੀਂ ਹੈ। ਇਸ ਗੱਦੀ ਦਾ ਮਾਲਕ ਧਰਤੀ ਤੇ ਆਕਾਸ਼ ਚੜ੍ਹਾ ਸਕਦਾ ਹੈ। ਪੁਰਖਨ ਤੇ ਨਾਰੀ ਕਰ ਸਕਦਾ ਹੈ। ਸਭ ਕੁੱਝ ਕਰਨ ਕਾਰਨ ਸਮੱਰਥ ਹੈ। ਸੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਅਰਜ ਕੀਤੀ ਕਿ ''ਗਰੀਬ ਨਿਵਾਜ਼ ਜੀਓ, ਨਾਮਧਾਰੀਆਂ ਦਾ ਤਾਂ ਜੀਵਨ ਹੀ ਖੂਹ ਦੇ ਪਾਣੀ ਤੋਂ ਸ਼ੁਰੂ ਹੁੰਦਾ ਹੈ ਤੇ ਇਥੇ ਤੇ ਆਰੀਆ ਸਮਾਜੀਆਂ ਦੇ ਮੰਦਰ ਵਿਚ ਖੂਹ ਦਾ ਪਾਣੀ ਖਾਰਾ ਨਿਕਲਿਆ ਹੈ ਤੇ ਅਸੀਂ ਕੀ ਕਰਾਂਗੇ ਖੂਹ ਤੋਂ ਬਿਨਾ ? ਤਾਂ ਪਾਤਸ਼ਾਹ ਜੀ ਹੁਕਮ ਕੀਤਾ - ''ਖੂਹ ਖੋਦੋ ਸਤਿਗੁਰੂ ਜੀ ਕ੍ਰਿਪਾ ਕਰਨਗੇ ਪਾਣੀ ਮਿੱਠਾ ਨਿਕਲੇਗਾ।'' ਕ੍ਰਿਪਾ ਹੋਈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਟੱਪ ਲਾਇਆ ਖੂਹੀ ਦਾ। ਖੂਹ ਬਣ ਗਿਆ, ਜਲ ਬਹੁਤ ਮਿੱਠਾ ਨਿਕਲਿਆ। ਠੰਢਾ ਮਿੱਠਾ ਜਲ ਅੰਮ੍ਰਿਤ ਵਰਗਾ। ਇਹ ਸਾਰੀ ਕ੍ਰਿਪਾ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੀ, ਜੋ 20-25 ਗਜ ਦੀ ਦੂਰੀ ਤੇ ਹੀ ਜਲ ਮਿੱਠਾ ਨਿਕਲਿਆ। ਬਾਅਦ ਵਿਚ ਜਦੋਂ ਵੀ ਸੱਚੇ ਪਾਤਸ਼ਾਹ ਜੀ ਨੇ ਉਥੋਂ ਦੀ ਲੰਘਣਾ, ਸਰਗੋਧੇ ਦੀ ਇਸੇ ਹੀ ਖੂਹੀ ਦਾ ਜਲ ਭਰਕੇ ਨਾਲ ਲੈ ਜਾਣਾ। ਇਹ ਕਰਾਮਾਤ ਹੀ ਸੀ। ਸਾਰੇ ਹੀ ਹੈਰਾਨ ਸਨ ਕਿ ਇਕੋ ਹੀ ਜਗ੍ਹਾ ਤੇ ਪਾਣੀ ਮਿੱਠਾ ਤੇ ਖਾਰਾ ਕਿਵੇਂ ਸੀ ?

### ਹੋਰ ਸਾਖੀ :-

ਸੰਤ ਗੁਲਾਬ ਸਿੰਘ ਹੁਰਾਂ ਨੇ ਸਵੇਰੇ ਸਣੇ ਕੇਸੀਂ ਇਸ਼ਨਾਨ ਕਰਨਾ ਤੇ ਰੋਜ਼ ਨਿਤਨੇਮ ਅਨੁਸਾਰ ਗੁਰਦੁਆਰੇ ਜਾਣਾ ਤੇ ਜਾਕੇ ਉਥੇ ਸੁਖਮਨੀ ਸਾਹਿਬ ਦਾ ਪਾਠ ਕਰਨਾ। ਸੰਤ ਗੁਲਾਬ ਸਿੰਘ ਹੁਰਾਂ ਦੇ ਪ੍ਰਵਾਰ ਦਾ ਕਹਿਣਾ ਹੈ ਕਿ ਉਹਨਾਂ ਸੰਤਾਂ ਨੂੰ ਕਦੇ ਰਾਤੀਂ 9.00 ਵਜੇ ਤੋਂ ਬਾਅਦ ਜਾਗਦਿਆਂ ਤੇ ਸਵੇਰੇ 2.00 ਵਜੇ ਤੋਂ ਬਾਅਦ ਸੁੱਤਿਆ ਨਹੀਂ ਸੀ ਵੇਖਿਆ। ਇਹ ਉਹਨਾਂ ਦਾ ਗੁਰਮੁੱਖੀ ਜੀਵਨ ਸੀ। ਬਾਅਦ ਵਿਚ ਆਪਣੇ ਲੜਕੇ ਨੂੰ ਪ੍ਰੇਰਿਆ ਤੇ ਨਾਲ ਧਰਮਸ਼ਾਲਾ ਲੈਕੇ ਜਾਣਾ। ਇਕ ਹੋਰ ਉਥੇ ਸੁੱਖਤ ਸਿੰਘ ਨਾਮ ਦਾ ਸਿੱਖ ਸੀ, ਉਸਨੂੰ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਪ੍ਰਤੀਤ ਹੋਣ ਲੱਗ ਪਈ। ਉਹਦਾ ਲੜਕਾ ਹਰਬੰਸ ਸਿੰਘ ਥੋੜ੍ਹੀ ਬਹੁਤ ਰਾਗ ਵਿਦਿਆ ਜਾਣਦਾ ਸੀ। ਉਸਨੂੰ ਵੀ ਧਰਮਸ਼ਾਲਾ ਜਾਣ ਲਈ ਪ੍ਰੇਰਿਆ ਤੇ ਦੋਨਾਂ ਤਿੰਨਾਂ ਜਣਿਆਂ ਨੇ ਥੋੜ੍ਹਾ ਬਹੁਤ ਕੀਰਤਨ ਕਰਨਾ। 40-50 ਸਰੀਰ ਇਕੱਠੇ ਹੋ ਜਾਣੇ, ਰੌਣਕ ਮੇਲਾ ਵੱਧ ਗਿਆ। ਇਸ ਤਰ੍ਹਾਂ ਸਾਧ ਸੰਗਤ ਇਕੱਠੀ ਹੋਣੀ ਸ਼ੁਰੂ ਹੋ ਗਈ। ਜਦੋਂ ਵੀ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦੇਣੇ, ਸਾਧ ਸੰਗਤ ਨੇ ਦਰਸ਼ਨ ਕਰਨੇ ਤੇ ਆਪਣੇ ਧੰਨ ਭਾਗ ਸਮਝਣੇ।

### ਹੋਰ ਸਾਖੀ :-

ਅਕਾਲ ਪੁਰਖ ਤੇ ਘਟ ਘਟ ਦੀਆਂ ਜਾਨਣਹਾਰ ਹੁੰਦਾ ਹੈ। ਉਹ ਤੇ ਤਿੰਨਾਂ ਲੋਕਾਂ ਦੀ ਸੋਝੀ ਰੱਖਦਾ ਹੈ। ਅਗਾਂਹ ਆਉਣ ਵਾਲੇ ਸਮੇਂ ਤੋਂ ਸਿੱਖਾਂ ਨੂੰ ਜਾਣੂ ਕਰਵਾਉਣਾ ਤੇ ਹਰ

ਔਣ ਵਾਲੇ ਸਮੇਂ ਦੀ ਔਕੜ ਤੋਂ ਰੱਖਿਆ ਕਰਨਾ, ਉਸ ਅਕਾਲ ਪੁਰਖ ਦਾ ਕਰਮ ਹੈ। ਸਿੱਖ ਭਾਵੇਂ ਸਤਿਗੁਰੂ ਤੋਂ ਮੂੰਹ ਮੋੜ ਲਵੇ ਪਰ ਸਤਿਗੁਰੂ ਕਦੇ ਪਿਛਾਂਹ ਨਹੀਂ ਹਟਦਾ, ਉਹ ਹਰ ਸਮੇਂ ਸਿੱਖ ਦੀ ਮਦਦ ਕਰਦਾ ਹੈ।

ਇਹੋ ਹੀ ਗੁਣ ਅੱਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਸੀ। ਜਦੋਂ ਹਿੰਦੁਸਤਾਨ ਤੇ ਪਾਕਿਸਤਾਨ ਦੀ ਵੰਡ ਹੋਈ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਾਕਿਸਤਾਨ ਵਸਦੇ ਸਿੱਖਾਂ ਨੂੰ ਹਿੰਦੁਸਤਾਨ ਵਿਚ ਵਸਾਉਣ ਦੀ ਚਿੰਤਾ ਪਹਿਲਾਂ ਹੀ ਹੋਈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1946 ਵਿਚ ਸੰਤ ਗੁਲਾਬ ਸਿੰਘ ਹੁਰਾਂ ਨੂੰ ਹੁਕਮ ਕੀਤਾ ਕਿ ਉਹ ਮੰਡੀ ਸੁਕੇਤ ਵਿਖੇ ਆਪਣਾ ਡੇਰਾ ਲੈ ਜਾਣ। ਉਹਨਾਂ ਦਾ ਮਕਸਦ ਉਥੇ ਹੌਲੀ ਹੌਲੀ ਨਾਮਧਾਰੀਆਂ ਨੂੰ ਵਸਾਉਣਾ ਸੀ। ਸੰਤ ਗੁਲਾਬ ਸਿੰਘ ਹੁਰਾਂ ਨੇ ਉਥੇ ਜਮੀਨ ਖਰੀਦੀ, ਮਕਾਨ ਤੇ ਦੁਕਾਨ ਵਾਸਤੇ। ਹੌਲੀ ਹੌਲੀ ਹੋਰ ਵੀ ਜ਼ਮੀਨ ਖਰੀਦੀ। ਨਾਮਧਾਰੀ ਧਰਮਸ਼ਾਲਾ ਬਣਾਈ ਤੇ ਹੌਲੀ ਹੌਲੀ ਪਾਕਿਸਤਾਨੋਂ ਆਏ ਲੋਕੀਂ ਉਥੇ ਵੱਸਣ ਲੱਗੇ।

## ਹੋਰ ਸਾਖੀ :-

ਇਸੇ ਤਰ੍ਹਾਂ ਹੀ 1946 ਵਿਚ ਸ੍ਰੀ ਜੀਵਨ ਨਗਰ ਵਾਲੀ ਬੰਜਰ ਜਮੀਨ ਖਰੀਦੀ। ਸਾਰਾ ਜੰਗਲ ਵੱਢਿਆ। ਨਹਿਰਾਂ ਖੁਦਵਾਈਆਂ ਤੇ ਸ੍ਰੀ ਸਤਿਗੁਰੂ ਜੀ ਨੇ ਆਪ ਮਿਹਨਤ ਕਰ ਕਰਕੇ ਨਾਲ ਸਿੱਖਾਂ ਦੇ ਹੋਕੇ ਬੰਜਰ ਧਰਤੀ ਨੂੰ ਆਬਾਦ ਕੀਤਾ। ਜਿਥੇ ਸਤਿਗੁਰੂ ਜੀ ਦੇ ਚਰਨ ਪੈ ਜਾਣ, ਸਤਿਗੁਰੂ ਜੀ ਦੀ ਹੱਥੀਂ ਮਿਹਨਤ ਹੋਵੇ ਤੇ ਫਿਰ ਆਪਣੀ ਕ੍ਰਿਪਾ ਦ੍ਰਿਸ਼ਟੀ ਰੱਖਣ, ਉਹ ਧਰਤੀ ਕਿਵੇਂ ਬੰਜਰ ਹੋ ਸਕਦੀ ਸੀ। ਫਿਰ ਦਸਵੇਂ ਜਾਮੇ ਵਿਚ ਕਹਿੰਦੇ ਹਨ ਗੁਰੂ ਗੋਬਿੰਦ ਸਿੰਘ ਜੀ ਏਥੋਂ ਨਿਕਲਦਿਆਂ ਇਸ ਜਮੀਨ ਬਾਰੇ ਹਵਾਲਾ ਦੇ ਗਏ ਸਨ। ਭਲਾ ਆਪਣੇ ਭਵਿੱਖਤ ਵਾਕ ਆਪ ਹੀ ਪੂਰੇ ਕਰਨੇ ਸਨ। ਬਾਰ੍ਹਵੇਂ ਜਾਮੇ ਦੇ ਉਤਰਾਧਿਕਾਰੀ ਹੋਣ ਦੇ ਨਾਤੇ ਆਪ ਹੀ ਦੁਬਾਰਾ ਦੇਹ ਧਾਰਕੇ ਆਏ ਤੇ ਆਪਣੇ ਮਿੱਥੇ ਪ੍ਰੋਗਰਾਮ ਅਨੁਸਾਰ ਆਪਣੀ ਜਗ੍ਹਾ ਨੂੰ ਭਾਗ ਲਾਏ। ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਰੂਪ ਬਦਲ ਕੇ ਆਏ ਸਨ। ਉਹਨਾਂ ਨੇ ਸਾਧ ਸੰਗਤ ਦੇ ਭਲੇ ਲਈ ਸ੍ਰੀ ਜੀਵਨ ਨਗਰ ਦਾ ਰਕੜ ਖਰੀਦਿਆ ਤੇ ਪਾਕਿਸਤਾਨ ਵਸਦੇ ਨਾਮਧਾਰੀ ਜਿੰਮੀਦਾਰਾਂ ਨੂੰ ਇੱਥੇ ਵਸਾਇਆ ਤੇ ਦੂਜੇ ਕਿਰਤੀਆਂ ਦੁਕਾਨਦਾਰਾਂ ਨੂੰ ਮੰਡੀ ਵਸਾਇਆ। ਇਸ ਰਕੜ ਦਾ ਨਾਮ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮਾਤਾ ਜੀਵਨ ਕੌਰ ਦੇ ਨਾਮ ਤੇ ਸ੍ਰੀ ਜੀਵਨ ਨਗਰ ਰੱਖਿਆ।

## ਹੋਰ ਸਾਖੀ :-

ਸੂਬਾ ਜੈਮਲ ਸਿੰਘ ਹੁਰੀਂ ਆਪਣੀ ਬਾਬਤ ਦੱਸਦੇ ਹਨ ਕਿ ਉਹ ਅਜੇ 15 ਕੁ ਸਾਲਾਂ ਦੇ ਹੀ ਸਨ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਗੋਧੇ ਗੁਰਦੁਆਰੇ ਆਸਾ ਜੀ ਦੀ ਵਾਰ ਵਿਚ ਦਰਸ਼ਨ ਦਿਤੇ। ਸਤਿਗੁਰਾਂ ਬਚਨ ਕੀਤਾ – ''ਆਓ ਸੇਠ ਜੀ।'' ਬੱਸ ਜੈਮਲ ਸਿੰਘ ਹੁਰਾਂ ਦਾ ਕਹਿਣਾ ਹੈ ਕਿ ਸਤਿਗੁਰਾਂ ਦਾ ਭਵਿੱਖਤ 'ਸੇਠ' ਕਹਿਕੇ ਬੁਲਾਉਣਾ ਪੂਰਾ ਹੋ ਨਿਕਲਿਆ। ਜੈਮਲ ਸਿੰਘ ਜੀ 'ਸੇਠ ਜੈਮਲ ਸਿੰਘ ਜੀ' ਬਣ ਗਏ। ਉਸ ਵਕਤ ਉਹ15 ਕੁ ਸਾਲਾਂ ਦੇ ਸਨ। ਸਕੂਲ ਗਏ। ਨੌਵੀਂ ਕਲਾਸ ਵਿਚ ਪੜ੍ਹਦੇ ਸਨ। ਅਕਾਲੀਆਂ ਦਾ ਸਕੂਲ ਸੀ। ਸਕੂਲ ਦੇ ਮਾਸਟਰ ਦਰਬਾਰਾ ਸਿੰਘ ਨੇ ਕਿਹਾ – ''ਜੈਮਲ ਸਿੰਘਾ, ਆਹ ਕੀ ਗੋਲ ਜਿਹੀ ਚਿੱਟੀ ਪੱਗ ਬੰਨ੍ਹਕੇ ਆਉਂਦਾ ਹੈ। ਸੋਹਣੀ ਜਿਹੀ ਨੋਕ ਵਾਲੀ ਪੱਗ ਬੰਨ੍ਹਕੇ ਸਕੂਲ ਆਇਆ ਕਰ।'' ਸੱਚੇ ਪਾਤਸ਼ਾਹ ਜੀ ਆਏ ਤਾਂ ਅਰਜ ਕੀਤੀ ਕਿ ''ਸਕੂਲ ਵਾਲੇ ਮੁੰਡੇ ਨੂੰ ਸਿੱਧੀ ਦਸਤਾਰ ਬੰਨ੍ਹਕੇ ਆਉਣ ਤੇ ਟੋਕਾ ਟਾਕੀ ਕਰਦੇ ਹਨ।'' ਪਾਤਸ਼ਾਹ ਜੀ ਨੇ ਹੁਕਮ ਕੀਤਾ – ''ਦਸਤਾਰ ਨਹੀਂ ਬਦਲਣੀ।'' ਸੇਠ ਜੈਮਲ ਸਿੰਘ ਦੇ ਪਿਤਾਜੀ ਸਕੂਲ ਪਹੁੰਚ ਗਏ ਤੇ ਜਾਕੇ ਕਹਿਣ ਲੱਗੇ – ''ਮੁੰਡੇ ਦਾ ਸਰਟੀਫਿਕੇਟ ਦੇ ਦਿਓ, ਅਸੀਂ ਮੁੰਡੇ ਨੂੰ ਗੌਰਮਿੰਟ ਸਕੂਲ ਵਿਚ ਪੜ੍ਹਾ ਲਵਾਂਗੇ।'' ਮਾਸਟਰ ਕਹਿਣ – ''ਮੁੰਡਾ ਪੜ੍ਹਣ ਵਿਚ ਹੁਸ਼ਿਆਰ ਹੈ, ਕਿਉਂ ਮੁੰਡੇ ਦੀ ਪੜ੍ਹਾਈ ਖਰਾਬ ਕਰਦੇ ਹੋ ?'' ਪਿਤਾ ਜੀ ਨੇ ਕਿਹਾ – ''ਸਾਨੂੰ ਪੜ੍ਹਾਈ ਨਹੀਂ ਮਰਿਆਦਾ ਚਾਹੀਦੀ ਹੈ।'' ਸਤਿਗੁਰਾਂ ਦੀ ਕ੍ਰਿਪਾ ਨਾਲ ਸਕੂਲ ਦਾ ਹੈਡ ਮਾਸਟਰ ਕਹਿਣ ਲੱਗਾ – ''ਸੰਤ ਜੀ ਤੁਹਾਨੂੰ ਕਿਸ ਨੇ ਕਿਹਾ ਹੈ ਕਿ ਕਾਕਾ ਦਸਤਾਰ ਬਦਲੇ ? ਕਾਕਾ ਏਥੇ ਹੀ ਪੜ੍ਹੇਗਾ ਬੇਸ਼ੱਕ ਸਿੱਧੀ ਦਸਤਾਰ ਰੱਖੇ।'' ਇਹ ਕ੍ਰਿਪਾ ਉਸ ਕ੍ਰਿਪਾ ਨਿਧਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੀ। ਜੈਮਲ ਸਿੰਘ ਹੁਰੀਂ ਉਸੇ ਸਕੂਲ ਵਿਚ ਮੈਟਰਿਕ ਪਾਸ ਕੀਤੀ ਉਹ ਵੀ ਆਪਣੀ ਦਸਤਾਰ ਵਿਚ ਹੀ। ਕਿਉਂਕਿ ਸਕੂਲ ਖੁਲ੍ਹੇ ਸਿੱਖਾਂ ਦਾ ਸੀ। ਹਰ ਰੋਜ਼ ਸਵੇਰੇ ਸ਼ਬਦ ਪੜ੍ਹਕੇ ਅਰਦਾਸ ਕਰਕੇ ਕਲਾਸਾਂ ਸ਼ੁਰੂ ਹੁੰਦੀਆਂ ਸਨ। ਵਾਰੀ ਵਾਰੀ ਮੁੰਡਿਆਂ ਦੀ ਵਾਰੀ ਆਉਣੀ। ਜੈਮਲ ਸਿੰਘ ਜੀ ਦੀ ਵੀ ਵਾਰੀ ਆ ਗਈ। ਸ਼ਬਦ ਪੜ੍ਹਿਆ। ਅਰਦਾਸ ਵੇਲੇ ਚੁੱਪ ਕਰ ਰਹੇ। ਮਾਸਟਰਾਂ ਨੇ ਕਿਹਾ ਅਰਦਾਸ ਕਰ। ਜੈਮਲ ਸਿੰਘ ਨੇ ਅਰਦਾਸ ਬਾਰ੍ਹਾਂ ਪਾਤਸ਼ਾਹੀਆਂ ਦੀ ਕਰ ਦਿਤੀ। ਰੌਲਾ ਪੈ ਗਿਆ। ਜੈਮਲ ਸਿੰਘ ਹੁਰਾਂ ਨੇ ਕਿਹਾ – ''ਮੈਂ ਨਾਮਧਾਰੀ ਹਾਂ ਮੈਂ ਤਾਂ ਬਾਰ੍ਹਾਂ ਪਾਤਸ਼ਾਹੀਆਂ ਦੀ ਹੀ ਅਰਦਾਸ ਕਰਨੀ ਹੈ।'' ਇਸ ਤਰ੍ਹਾਂ ਨਿਧੜਕ ਹੋਕੇ ਜੈਮਲ ਸਿੰਘ ਹੁਰਾਂ 12 ਪਾਤਸ਼ਾਹੀਆਂ ਦੀ ਅਰਦਾਸ ਕੀਤੀ।

ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ !

## ਹੋਰ ਸਾਖੀ :-

ਜੈਮਲ ਸਿੰਘ ਹੁਰਾਂ ਦੀ ਭੂਆ ਵਿਆਹੀ ਗਈ। ਪ੍ਰਵਾਰ ਖੁਲ੍ਹਾ ਸੀ। ਖਾਂਦੇ ਪੀਂਦੇ ਸਨ। ਭੂਆ ਛੇਤੀ ਚੜ੍ਹਾਈ ਕਰ ਗਈ। ਉਹਦੀ ਥਾਂ ਤੇ ਫੁੱਫੜ ਨੇ ਹੋਰ ਜਨਾਨੀ ਵਿਆਹ ਲਿਆਂਦੀ। ਉਸ ਔਰਤ ਦੀ ਇਕ ਲੜਕੀ ਸੀ। ਜੈਮਲ ਸਿੰਘ ਦੇ ਫੁੱਫੜ ਜੀ ਉਹਨਾਂ ਦੇ ਘਰ ਆਏ ਤੇ ਜੈਮਲ ਸਿੰਘ ਉਸ ਵੇਲੇ 4 ਕੁ ਸਾਲਾਂ ਦਾ ਸੀ। ਉਸ ਔਰਤ ਦੀ ਲੜਕੀ (ਔਰਤ ਜਿਹੜੀ ਫੁਫੜ ਨਾਲ ਵਿਆਹੀ ਗਈ ਸੀ ਤੇ ਹੁਣ ਜੈਮਲ ਸਿੰਘ ਦੀ ਇਕ ਕਿਸਮ ਦੀ ਭੂਆ ਹੀ ਲਗਦੀ ਸੀ) ਕੋਈ ਦੋ ਕੁ ਸਾਲਾਂ ਦੀ ਸੀ, ਉਹ ਜੈਮਲ ਨੇ ਚੁੱਕ ਲਈ। ਸਾਰੇ ਹੱਸਣ ਲੱਗ ਪਏ ਤੇ ਕਹਿਣ ਲੱਗੇ ਚਲੋ ਇਹਨਾਂ ਦੋਹਾਂ ਦਾ ਰਿਸ਼ਤਾ ਪੱਕਾ ਹੋ ਗਿਆ। ਉਮਰ ਵੱਧਦੀ ਗਈ। ਆਉਣੀ ਜਾਣੀ ਬਣੀ ਰਹੀ। ਜੈਮਲ ਸਿੰਘ ਜਿਉਂ ਜਿਉਂ ਵੱਡਾ ਹੋਇਆ ਤਾਂ ਉਸਨੂੰ ਪਤਾ ਲੱਗਾ ਕਿ ਉਹਦੇ ਸਹੁਰੇ ਦਾ ਕੰਮ ਚੋਰੀ ਚਕਾਰੀ ਦਾ ਮਾਲ ਖਰੀਦ ਕੇ ਵੇਚਣਾ ਸੀ। ਨਾਲੇ ਖਾਣ-ਪੀਣ ਖੁਲ੍ਹਾ ਸੀ। ਮਾਸ-ਸ਼ਰਾਬ ਦੀ ਵਰਤੋਂ ਖੂਬ ਸੀ। ਜੋ ਜੈਮਲ ਸਿੰਘ ਨੂੰ ਚੰਗਾ ਨਾ ਲੱਗਦਾ। ਉਸਨੇ ਆਪਣੇ ਪਿਤਾ ਨੂੰ ਬਹੁਤ ਵਾਰ ਕਿਹਾ ਕਿ ਉਸਨੂੰ ਇਹ ਰਿਸ਼ਤਾ ਪਸੰਦ ਨਹੀਂ ਹੈ। ਖਾਣ-ਪੀਣ ਵਾਲਿਆਂ ਦੀ ਲੜਕੀ – ਅਸੀ ਨਾਮਧਾਰੀ ਇਹ ਕਿਵੇਂ ਹੋ ਸਕਦਾ ਹੈ ? ਪਰ ਉਸਦੇ ਪਿਤਾ ਜੀ ਕਹਿਣ – ''ਜ਼ਬਾਨ ਕੀਤੀ ਹੋਈ ਹੈ, ਜ਼ਬਾਨੋਂ ਕਿੱਦਾਂ ਮੁਕਰੀਏ ?'' ਇਕ ਦਿਨ ਜੈਮਲ ਸਿੰਘ ਨੇ ਕਿਹਾ, ਮੈਂ ਸ੍ਰੀ ਭੈਣੀ ਸਾਹਿਬ ਜਾਣਾ ਹੈ। ਜੈਮਲ ਸਿੰਘ ਸ੍ਰੀ ਭੈਣੀ ਸਾਹਿਬ ਆਇਆ ਉਮਰ 18 ਕੁ ਸਾਲ ਦੀ ਸੀ। ਆਣ ਸਤਿਗੁਰਾਂ ਅੱਗੇ ਆਪਣਾ ਰੋਣਾ ਰੋਇਆ ਕਿ ''ਗਰੀਬ ਨਿਵਾਜ਼, ਖਾਂਦੇ ਪੀਂਦੇ, ਚੋਰੀ-ਚਕਾਰੀ ਦਾ ਮਾਲ ਖਰੀਦਦੇ ਵੇਚਦੇ ਹਨ। ਮੈਂ ਭਲਾ ਉਹਨਾਂ ਦੀ ਕੁੜੀ ਕਿਵੇਂ ਆਪਣੇ ਘਰਾਂ ਲੈ ਆਵਾਂ।'' ਤਾਂ ਪਾਤਸ਼ਾਹ ਜੀ ਹੁਕਮ ਕੀਤਾ – ''ਉਹਨਾਂ ਨੂੰ ਜੁਆਬ ਦੇ ਦਿਓ।'' ਲੜਕੀ ਵਾਲਿਆਂ ਨੂੰ ਜਵਾਬ ਦੇ ਦਿਤਾ। ਸ੍ਰੀ ਭੈਣੀ ਸਾਹਿਬ ਸੇਠ ਮਹਿਲ ਸਿੰਘ ਜੀ ਆਏ ਹੋਏ ਸਨ। ਉਹਨਾਂ ਨੂੰ ਸਤਿਗੁਰੂ ਜੀ ਨੇ ਬੁਲਾਇਆ ਤੇ ਹੁਕਮ ਕੀਤਾ – ''ਸਰਗੋਧੇ ਤੋਂ ਮੁੰਡਾ ਆਇਆ ਹੋਇਆ ਹੈ, ਤੁਸੀਂ ਵੇਖ ਲਓ ਆਪਣੀ ਲੜਕੀ ਵਾਸਤੇ।'' ਸੇਠ ਮਹਿਲ ਸਿੰਘ ਸਤਿਗੁਰੂ ਜੀ ਦੇ ਅਨਿਨ ਸੇਵਕ ਸਨ। ਹੁਕਮ ਅੱਗੇ ਸਿਰ ਝੁਕਾ ਦਿਤਾ। ਕਿੱਥੇ ਉਹ ਸੇਠ ਤੇ ਕਿੱਥੇ ਜੈਮਲ ਸਿੰਘ ਹੁਰੀਂ। ਕੰਮਕਾਰ ਭਾਵੇਂ ਚੰਗਾ ਸੀ ਪਰ ਸੇਠਾਂ ਦਾ ਮੁਕਾਬਲਾ ਤਾਂ ਨਹੀਂ ਸੀ ਨਾ। ਸੇਠਾਂ ਵਿਚ ਰਵਾਇਤ ਸੀ ਕਿ ਉਹ ਨਾਮਧਾਰੀਆਂ ਦੇ ਘਰ ਰਿਸ਼ਤਾ ਕਰਦੇ ਸਨ, ਭਾਵੇਂ ਨਾਮਧਾਰੀ ਮੁੰਡਾ ਮਜਦੂਰੀ ਹੀ ਕਿਉਂ ਨਾ ਕਰਦਾ ਹੋਵੇ ?

ਰਿਸ਼ਤਾ ਹੋ ਗਿਆ। ਸੇਠਾਂ ਨਾਲ ਰਲਕੇ ਸੇਠਾਂ ਦਾ ਜੁਆਈ ਸਤਿਗੁਰੂ ਜੀ ਦੇ ਭਵਿੱਖਤ ਵਾਕ ਮੁਤਾਬਕ ਸੇਠ ਜੈਮਲ ਸਿੰਘ ਅਖਵਾਉਣ ਲਗਾ।

ਸਤਿਗੁਰਾਂ ਦਾ ਬਚਨ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰਵਾਲਸਰ ਦਰਸ਼ਨ ਜ਼ਰੂਰ ਦੇਣੇ ਹਨ। ਰਵਾਲਸਰ ਜਾਣ ਦਾ ਰਸਤਾ ਉਦੋਂ ਪਠਾਨਕੋਟ, ਅੰਮ੍ਰਿਤਸਰ, ਲਾਹੌਰ ਦੀ ਤਰਫੋਂ ਸੀ। ਬੜਾ ਕਰੜਾ ਰਸਤਾ ਸੀ। ਜਾਣ ਦਾ ਸਾਧਨ ਨਹੀਂ ਸੀ। ਸੇਠ ਮਹਿਲ ਸਿੰਘ ਨੇ ਆਪਣੇ ਜਵਾਈ ਨੂੰ ਪ੍ਰੇਰਿਆ। ਕਾਕਾ ਅਸੀਂ ਤੇ ਉਸ ਜਗ੍ਹਾਂ ਦੇ ਦਰਸ਼ਨ ਕਰ ਆਏ ਹਾਂ, ਤੁਸੀਂ ਵੀ ਜਾ ਆਵੋ।''

ਸੇਠ ਜੈਮਲ ਸਿੰਘ ਹੁਰੀਂ ਆਪਣੇ ਦੋ ਸਾਲਿਆਂ ਨਾਲ ਰਵਾਲਸਰ ਸੈਰ ਕਰਨ ਲਈ ਆ ਗਏ। ਇਥੇ ਉਹਨਾਂ ਨੂੰ ਇਕ ਪਹਾੜੀਆ ਕਹਿਣ ਲੱਗਾ। ਆਹ ਜਗ੍ਹਾ ਤੁਸੀਂ ਕਿਰਾਏ ਤੇ ਲੈ ਲਵੋ। ਤੁਹਾਡਾ ਆਉਣ ਜਾਣ ਤਾਂ ਲੱਗਾ ਹੀ ਰਹਿਣਾ ਹੈ। 150 ਰੁਪਿਆ ਦੇਕੇ ਉਹ ਜਗ੍ਹਾ ਜੈਮਲ ਸਿੰਘ ਨੇ ਸਾਲ ਵਾਸਤੇ ਕਿਰਾਏ ਤੇ ਲੈ ਲਈ। ਹੇਠਾਂ ਦੋ ਦੁਕਾਨਾਂ ਤੇ ਉਪਰ ਘਰ ਸੀ। ਸੇਠ ਜੈਮਲ ਸਿੰਘ ਸ੍ਰੀ ਭੈਣੀ ਸਾਹਿਬ ਆਕੇ ਸਤਿਗੁਰਾਂ ਨੂੰ ਮੇਲੇ ਦੀ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਬੜੇ ਖੁਸ਼ ਹੋਏ। ਮੇਲਾ ਮਿਲ ਗਿਆ। ਮੇਲੇ ਵਿਚ ਸਤਿਗੁਰਾਂ ਨੇ ਦਰਸ਼ਨ ਦਿਤੇ। ਦੋ ਦਿਨ ਦਰਸ਼ਨ ਦੇਣ ਦਾ ਵਾਅਦਾ ਸੀ। ਰਾਤ ਨੂੰ ਚਲੇ, ਰਸਤੇ ਵਿਚ ਗੱਡੀ ਖਰਾਬ ਹੋ ਗਈ। ਸਤਿਗੁਰਾਂ ਨੇ ਗੱਡੀ ਉਥੇ ਹੀ ਖੜ੍ਹੀ ਕੀਤੀ ਤੇ ਟਾਂਗਾ ਕਰਕੇ ਵਾਅਦੇ ਮੁਤਾਬਕ ਮੇਲੇ ਵਿਚ ਪਹੁੰਚੇ। ਇਸ ਤਰ੍ਹਾਂ ਸਤਿਗੁਰੂ ਜੀ ਆਪਣੇ ਸੇਵਕਾਂ ਨਾਲ ਪਿਆਰ ਦਾ ਪ੍ਰਗਟਾਵਾ ਕਰਦੇ ਸਨ।

ਪਹਿਲਾਂ ਲੋਕੀਂ ਨਕਦ ਪੈਸੇ ਮੱਥਾ ਨਾ ਟੇਕ ਕੇ ਘਰ ਦਾ ਬੁਣਿਆ ਹੋਇਆ ਕਪੜਾ, ਖੇਸ, ਚਾਦਰ, ਖੱਦਰ ਆਦਿ ਮੱਥਾ ਟੇਕਦੇ ਸਨ । ਸੋ ਲੋਕਾਂ ਨੇ ਬਹੁਤ ਸਾਰਾ ਕਪੜਾ ਮੱਥਾ ਟੇਕਿਆ। ਸਤਿਗੁਰਾਂ ਨੇ ਮੇਲੇ ਦੇ ਭੋਗ ਉਪਰੰਤ ਜੈਮਲ ਸਿੰਘ ਨੂੰ ਬੁਲਾਇਆ ਤੇ ਹੁਕਮ ਕੀਤਾ ਕਿ ਤੂੰ ਏਥੋਂ ਆਪਣਾ ਸਾਰਾ ਸਾਮਾਨ ਸਮੇਟ ਤੇ ਮੰਡੀ ਜਿਹੜੀ ਜਗ੍ਹਾ ਲੈਕੇ ਆਇਆ ਹੈ, ਉਥੇ ਜਾਕੇ ਘਰ ਵਸਾ। ਤੇਰੇ ਮਗਰ ਅਸੀਂ ਹੋਰ ਬਹੁਤ ਸਾਰੀ ਸੰਗਤ ਭੇਜਾਂਗੇ ਤੇ ਉਹਨਾਂ ਨੂੰ ਵੀ ਉਥੇ ਜਗ੍ਹਾ ਲੈ ਲੈ ਕੇ ਦੇਵੀਂ ਤੇ ਵਸਾਵੀਂ। ਅੰਤਰਯਾਮੀ ਸਤਿਗੁਰੂ ਜੀ ਨੂੰ ਪਤਾ ਸੀ। ਪਾਕਿਸਤਾਨੋਂ ਆਏ ਲੋਕਾਂ ਨੂੰ ਵਸਾਉਣਾ ਸੀ। ਸੋ ਸਸਤੀ ਤੇ ਗੁਜਾਰੇ ਯੋਗ ਜਗ੍ਹਾ ਲੈਕੇ ਮੰਡੀ ਨਾਮਧਾਰੀ ਪ੍ਰਵਾਰਾਂ ਨੂੰ ਵਸਾਇਆ। ਨਾਲ ਹੁਕਮ ਕੀਤਾ ਕਿ ਸਾਡੇ ਵਾਸਤੇ ਵੀ ਜਗ੍ਹਾ ਲਈਂ। ਸੋ ਜੈਮਲ ਸਿੰਘ ਹੁਰਾਂ ਦੇ ਪਿਤਾ ਜੀ ਤੇ ਦਾਦਾ ਜੀ ਤੇ

ਸਰਗੋਧੇ ਹੀ ਰਹੇ। ਜੈਮਲ ਸਿੰਘ ਹੁਰੀਂ ਆਪਣੀ ਮਾਤਾ ਤੇ ਘਰਵਾਲੀ ਨੂੰ ਲੈਕੇ ਮੰਡੀ ਆ ਗਏ। ਪਹਿਲਾਂ ਪਹਿਲ ਬੜੀ ਤੰਗੀ ਆਈ। ਜੰਗਲ ਪਾਣੀ ਜਾਣ ਤੇ ਇਸ਼ਨਾਨ ਕਰਨ ਦੀ ਵੀ ਸਹੂਲਤ ਨਹੀਂ ਸੀ।

ਹੌਲੀ ਹੌਲੀ ਸਤਿਗੁਰਾਂ ਲਈ ਜਗ੍ਹਾ ਵੇਖੀ। ਪਾਤਸ਼ਾਹ ਜੀ ਆਏ। ਜਗ੍ਹਾ ਵੇਖਕੇ ਬੜੇ ਖੁਸ਼ ਹੋਏ। ਜਗ੍ਹਾ ਉਹੀ ਸੀ ਜਿੱਥੇ ਹੁਣ ਸਤਿਗੁਰਾਂ ਦੀ ਕੋਠੀ ਹੈ। 5 ਸਾਲ ਵਾਸਤੇ 25 ਰੁਪਏ ਮਹੀਨੇ ਤੇ ਜਗ੍ਹਾ ਕਿਰਾਏ ਤੇ ਲਈ ਗਈ। ਵਿਚ 10-15 ਕਮਰੇ ਤੇ ਨਾਲ 20 ਵਿਘੇ ਜਮੀਨ ਸੀ। ਜਮੀਨ ਖੁਲ੍ਹੀ ਸੀ। ਸੱਚੇ ਪਾਤਸ਼ਾਹ ਜੀ 2-3 ਮਹੀਨੇ ਬਾਅਦ ਮੰਡੀ ਦਰਸ਼ਨ ਦਿੰਦੇ ਰਹਿੰਦੇ।

ਹੋਲਾ ਆਇਆ। ਮੰਡੀ ਦੇ ਮਾਂਹ ਬੜੇ ਮਸ਼ਹੂਰ ਸਨ। ਹੁਕਮ ਹੋਇਆ ਮਾਂਹ ਤੇ ਘਿਓ ਹੋਲੇ ਵਾਸਤੇ ਮੰਡੀ ਤੋਂ ਲੈਕੇ ਆਓ। ਘਿਓ ਤੇ ਮਾਂਹ ਦਾ ਇਕ ਟਰੱਕ ਸ੍ਰੀ ਭੈਣੀ ਸਾਹਿਬ ਆਇਆ। ਟਰੱਕ ਵਾਪਸ ਖਾਲੀ ਮੰਡੀ ਆਉਣਾ ਸੀ। ਪਾਤਸ਼ਾਹ ਜੀ ਨੇ ਕਮਾਦ (ਗੰਨੇ) ਨਾਲ ਭੇਜਿਆ। ਕਮਾਦ ਇਥੇ ਲੋਕਾਂ ਨੂੰ ਵੰਡਿਆ। ਸਾਧ ਸੰਗਤ ਜੀ 1940 ਤੋਂ ਲੈਕੇ ਹੁਣ ਤਕ ਮੰਡੀ ਉਸੇ ਕਮਾਦ ਦਾ ਬੀ ਬੀਜਿਆ ਚਲਿਆ ਆਉਂਦਾ ਹੈ।

ਇਸ ਤਰ੍ਹਾਂ ਸਤਿਗੁਰਾਂ ਨੇ 7 ਸਾਲ ਪਹਿਲਾਂ ਹੀ ਇਹ ਬਚਨ ਕਰ ਦਿਤੇ ਸਨ ਕਿ ''ਸਮਾਂ ਆਉਣਾ ਹੈ ਤੇ ਬਹੁਤ ਸਾਰੇ ਸਿੱਖ ਏਥੇ ਆਕੇ ਵਸਣਗੇ।'' ਸੋ 1947 ਵਿਚ ਦੇਸ਼ ਆਜ਼ਾਦ ਹੋਣ ਤੋਂ ਬਾਅਦ ਭਾਰਤ ਤੇ ਪਾਕਿਸਤਾਨ ਦੀ ਵੰਡ ਸਮੇਂ ਪਾਕਿਸਤਾਨ ਤੋਂ ਆਏ ਨਾਮਧਾਰੀ ਪ੍ਰਵਾਰਾਂ ਨੂੰ ਸੁਕੇਤ ਮੰਡੀ ਤੇ ਸ੍ਰੀ ਜੀਵਨ ਨਗਰ ਵਿਚ ਪਨਾਹ ਮਿਲੀ ਤੇ ਉਹਨਾਂ ਨੇ ਕਿਰਤ ਕਰਕੇ ਆਪਣੇ ਘਰ ਵਸਾਏ।

ਇਹ ਪਰ ਉਪਕਾਰ ਸੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ। ਜਿਸ ਪਰ ਉਪਕਾਰ ਸਦਕਾ ਹਜ਼ਾਰਾਂ ਦੀ ਗਿਣਤੀ ਵਿਚ ਪ੍ਰਵਾਰ ਸੁੱਖ ਮਾਣਦੇ ਤੇ ਮੌਜਾਂ ਲੈ ਰਹੇ ਹਨ। ਪਰਮਾਤਮਾ ਦਾ ਨਾਮ ਜਪਦੇ ਤੇ ਜਪਾਉਂਦੇ ਹਨ ਤੇ ਹਰੀ ਜੱਸ ਗਾਉਂਦੇ ਹਨ। ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ !

**ਹੋਰ ਸਾਖੀ :-**

ਮੰਡੀ ਦਾ ਰਾਜਾ ਜੋਗਿੰਦਰ ਸਿੰਘ ਜੀ ਸਨ। ਉਹਨਾਂ ਨੇ ਸਤਿਗੁਰਾਂ ਦੀ ਸ਼ੋਭਾ ਸੁਣੀ। ਮਨ ਵਿਚ ਕੀਰਤਨ ਸੁਣਨ ਦੀ ਤਾਂਘ ਪੈਦਾ ਹੋਈ। ਇਕ ਦਿਨ ਰਾਜੇ ਨੇ ਆਪਣੀ ਇੱਛਾ ਪ੍ਰਗਟ ਕੀਤੀ ਕਿ ਉਸਦਾ ਜੀਅ ਕੀਰਤਨ ਸੁਣਨ ਲਈ ਕਰਦਾ ਹੈ। ਸਤਿਗੁਰੂ ਨੂੰ ਜੋ ਯਾਦ ਕਰਦਾ ਹੈ, ਸਤਿਗੁਰੂ ਉਸਨੂੰ 'ਕੋਟ ਪੈਂਡਾ ਆਗੇ ਹੋਇ' ਮਿਲਦੇ ਹਨ। ਮੌਕਾ ਆ ਗਿਆ। ਆਲਮ ਜੀ ਮੰਡੀ ਗਏ। ਦੀਵਾਨ ਲੱਗਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਦਰਸ਼ਨ ਦਿਤੇ। ਮੰਡੀ ਦੇ ਰਾਜੇ ਜੁਗਿੰਦਰ ਸਿੰਘ ਨੂੰ ਵੀ ਖਬਰ ਗਈ। ਉਹ ਵੀ ਕੀਰਤਨ ਸੁਣਨ ਤੇ ਦਰਸ਼ਨ ਕਰਨ ਲਈ ਆਇਆ ਕੀਰਤਨ 'ਤੇ ਆਲਮ ਜੀ ਨੇ ਤੁੱਕ ਲਗਾਈ। 'ਮੁਰਲੀ ਮਨੋਹਰ ਹਰਿ ਰੰਗ' ਦਰਬਾਰ ਸਾਹਿਬ ਵਿਚੋਂ ਕੀਰਤਨ ਸੁਣਨ ਵਿਚ ਰਾਜਾ ਐਸਾ ਮੁਗਧ ਹੋਇਆ ਕਿ ਰਾਤ ਦੇ 10 ਵਜ ਗਏ ਕੀਰਤਨ ਕਰਦਿਆਂ ਕੋਈ ਨਾ ਹਿਲਿਆ। 2-3 ਵਾਰੀ ਰਾਜਾ ਸਾਹਿਬ ਨੂੰ ਜਲ ਪਾਣੀ ਛਕਣ ਲਈ ਵੀ ਕਿਹਾ ਪਰ ਰਾਜਾ ਨਾ ਉਠਿਆ। ਬੱਸ ਰਾਜਾ ਵੀ ਇਸ ਤੋਂ ਬਾਅਦ ਵਿਚ ਸਤਿਗੁਰਾਂ ਨਾਲ ਜੁੜ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਆਉਣਾ ਉਸ ਨੇ ਦਰਸ਼ਨ ਕਰਨ ਆਉਣਾ। ਕੀਰਤਨ ਹੋਣਾ ਤੇ ਕੀਰਤਨ ਸੁਣਨਾ।

ਇਕ ਸਮੇਂ ਦੀ ਗੱਲ ਹੈ। ਸਤਿਗੁਰੂ ਜੀ ਕੋਠੀ ਆਏ ਹੋਏ ਸਨ। ਪੰਡਤ ਜਵਾਹਰ ਲਾਲ ਨਹਿਰੂ ਆਪਣੀ ਸਪੁੱਤਰੀ ਇੰਦਰਾ ਗਾਂਧੀ ਨਾਲ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਦੋਹਾਂ ਨੇ ਦੁੱਧ ਛੱਕਿਆ। ਕੈਰੋਂ ਨਾਲ ਸਤਿਗੁਰਾਂ ਦਾ ਬੜਾ ਮੇਲ-ਮਿਲਾਪ ਸੀ। ਸਾਉਣ ਤੇ ਭਾਦਰੋਂ ਦੇ ਦੋ ਮਹੀਨੇ ਸਤਿਗੁਰਾਂ ਨੇ ਮੰਡੀ ਬਹੁਤ ਦਰਸ਼ਨ ਦੇਣੇ। ਲੋਕਾਂ ਨੇ ਸਾਈਕਲਾਂ ਤੇ ਪੈਦਲ ਹੀ ਸਵੇਰ ਸਾਰ ਆਸਾ ਜੀ ਦੀ ਵਾਰ ਵਿਚ ਹਾਜ਼ਰ ਹੋਣਾ ਤੇ ਸਤਿਗੁਰਾਂ ਦੇ ਦਰਸ਼ਨ ਪਰਸਣੇ।

ਇੱਥੇ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸਕ ਗੁਰਦੁਆਰਾ ਸੀ। ਹੋਰ ਕੋਈ ਗੁਰਦੁਆਰਾ ਨਹੀਂ ਸੀ। ਸਤਿਗੁਰੂ ਜੀ ਵੀ ਉਥੇ ਹੀ ਦਰਸ਼ਨ ਦਿੰਦੇ ਸਨ। ਉਥੇ ਬੈਰਕਾਂ ਬਨਣੀਆਂ ਸਨ ਮਿਲਟਰੀ ਦੀਆਂ। ਉਥੇ ਸ੍ਰਦਾਰ ਜਵੰਦ ਸਿੰਘ ਜੀ ਸਨ। ਉਹਨਾਂ ਕਿਹਾ ਕਿ ਮੈਂ ਤੇ ਕੁੱਝ ਕਰ ਨਹੀਂ ਸਕਦਾ, ਪਰ ਜੇ ਤੁਸੀਂ ਏਥੇ ਗੁਰਦੁਆਰਾ ਬਣਾਉਣਾ ਚਾਹੋ ਤਾਂ ਜਗ੍ਹਾ ਲੈ ਸਕਦੇ ਹੋ। ਜੈਮਲ ਸਿੰਘ ਹੁਰਾਂ ਨੇ ਰਾਤੋ ਰਾਤ ਤਾਰਾਂ ਲਾਕੇ ਦੂਜੇ ਪਾਸੇ ਰਸਤਾ ਬਣਾ ਲਿਆ। ਬੂਟੀਆਂ ਵੱਢ ਵੱਢ ਕੇ ਜਗ੍ਹਾ ਸਾਫ ਕਰ ਲਈ। ਸਵੇਰੇ ਜਦੋਂ ਮਿਲਟਰ ਵਾਲਿਆਂ ਨੇ ਵੇਖਿਆ ਤਾਂ ਰਸਤਾ ਜਿਹੜਾ ਮਿਲਟਰੀ ਵਾਲਿਆਂ ਦੀਆਂ ਬੈਰਕਾਂ ਨੂੰ ਜਾਣਾ ਸੀ, ਛੱਡ ਦਿਤਾ। ਸਤਿਗੁਰਾਂ ਦੀ ਕ੍ਰਿਪਾ ਨਾਲ ਗੁਰਦੁਆਰੇ ਲਈ ਜਗ੍ਹਾ ਮਿਲ ਗਈ। ਹੁਣ ਸਿੰਘ ਸਭੀਆਂ ਦੇ ਕੋਈ ਪ੍ਰੋਗਰਾਮ ਹੋਵੇ ਤਾਂ ਨਾਮਧਾਰੀ ਜਾਂਦੇ ਹਨ। ਜੇ ਨਾਮਧਾਰੀਆਂ ਦੇ ਕੋਈ ਪ੍ਰੋਗਰਾਮ ਹੋਵੇ ਤਾਂ ਉਹ ਆਉਂਦੇ ਹਨ। ਸਾਰੇ ਪ੍ਰੋਗਾਮ ਰਲਕੇ ਮਨਾਉਂਦੇ ਹਨ।

**ਹੋਰ ਸਾਖੀ :-**

ਮੰਡੀ ਆਮ ਰਿਵਾਜ ਹੈ ਕਿ ਘਰ ਵਾਸਤੇ ਜੇਕਰ ਲੱਕੜ ਵਗੈਰਾ ਚਾਹੀਦੀ ਹੋਵੇ ਤਾਂ ਉਹ ਲੋਕ ਸਸਤੀ ਦੇ ਦਿੰਦੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ 'ਬਾਬਾ ਜੀ' 'ਬੇਅੰਤ

ਜੀ' ਜੋ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 1947 ਵਿਚ ਆਏ ਤੇ ਮੰਡੀ ਕੋਠੀ ਬਣਾਉਣ ਲਈ ਲੱਕੜੀ ਇਕ ਰੁਪਏ ਦਾ ਇਕ ਦਰਖਤ ਮਿਲ ਗਿਆ। ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਜੰਗਲ ਵਿਚ ਨਾਲ ਹੋਕੇ ਏਨੀ ਲੱਕੜ ਕੱਟੀ ਕਿ ਕੋਠੀ ਦੇ ਨਾਲ ਲਗਦਾ ਛੱਪਰ ਤੇ ਕੋਠੀ ਤਿਆਰ ਕੀਤੀ।

ਜੈਮਲ ਸਿੰਘ ਜੀ ਸਤਿਗੁਰੂ ਜੀ ਦੇ ਉਪਕਾਰਾਂ ਦਾ ਜੱਸ ਗਾਇਨ ਕਰਦੇ ਹੋਏ ਦੱਸਦੇ ਹਨ ਕਿ ਉਹਨਾਂ ਦਾ ਵੱਡਾ ਲੜਕਾ ਬਿਮਾਰ ਬਹੁਤ ਹੋ ਗਿਆ। ਠੀਕ ਹੀ ਨਾ ਹੋਣ ਵਿਚ ਆਵੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਅਰਜ ਕੀਤੀ। ਹੁਕਮ ਹੋਇਆ – ''ਇਹਨੂੰ ਸਾਡੇ ਕੋਲ ਸ੍ਰੀ ਭੈਣੀ ਸਾਹਿਬ ਭੇਜ ਦਿਓ। ਅਸੀ ਆਪੇ ਹੀ ਠੀਕ ਕਰ ਦਿਆਂਗੇ।'' ਲੜਕਾ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਭੇਜ ਦਿਤਾ। ਸੇਵਾਦਾਰ ਰੱਖ ਦਿਤਾ। ਲੜਕਾ ਮਹੀਨਾ ਭਰ ਰਿਹਾ। ਕੋਈ ਦਵਾਈ ਨਹੀਂ ਕੋਈ ਧਾਗਾ ਨਹੀਂ। ਲੜਕਾ ਨੌ-ਬਰ-ਨੌ ਹੋ ਮੰਡੀ ਵਾਪਸ ਘਰ ਆ ਗਿਆ।

ਸਤਿਗੁਰਾਂ ਨੂੰ ਅਰਜ ਕੀਤੀ – ''ਜੀ ਲੜਕਾ ਡਾਕਟਰੀ ਕਰਨਾ ਚਾਹੁੰਦਾ ਹੈ।'' ਹੁਕਮ ਹੋਇਆ – ''ਬਹੁਤ ਅੱਛਾ, ਲੋਕਾਂ ਦੀ ਸੇਵਾ ਕਰੇਗਾ।'' ਫਿਰ ਲੜਕੇ ਨੇ ਡਾਕਟਰੀ ਕੀਤੀ ਤੇ ਡਾਕਟਰ ਬਣ ਗਿਆ। ਛੋਟਾ ਲੜਕਾ ਵੀ ਡਾਕਟਰ। ਪੋਤਰੇ ਨੇ ਵੀ ਡਾਕਟਰੀ ਕੀਤੀ। ਸੋ ਲੜਕੇ ਨੇ ਆਪਣਾ ਹਸਪਤਾਲ ਖੋਲ੍ਹ ਲਿਆ। ਲੱਗਾ ਲੋਕਾਂ ਦੀ ਸੇਵਾ ਕਰਨ। ਉਹ ਲੜਕਾ ਤਾਂ ਹੁਣ ਚੜ੍ਹਾਈ ਕਰ ਗਿਆ ਹੈ ਪਰ ਉਹਦੇ ਅੱਗੋਂ ਲੜਕੇ ਵੀ ਹੁਣ ਡਾਕਟਰ ਹਨ ਤੇ ਮਰੀਜਾਂ ਦੀ ਸੇਵਾ ਕਰਦੇ ਸਨ। ਇਸ ਤਰ੍ਹਾਂ ਸਤਿਗੁਰੂ ਜੀ ਮਨੁੱਖਤਾ ਨਾਲ ਦਿਲੀ ਪਿਆਰ ਕਰਦੇ ਹਨ। ਕਿਸੇ ਤਰ੍ਹਾਂ ਸੱਚੇ ਪਾਤਸ਼ਾਹ ਜੀ ਨੇ ਲੜਕੇ ਨੂੰ ਉਥੇ ਰਖਵਾ ਕੇ ਤੇ ਸੇਵਾ ਕਰਵਾ ਕੇ ਠੀਕ ਕਰਕੇ ਵਾਪਸ ਭੇਜਿਆ।

### ਹੋਰ ਸਾਖੀ :-

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਡੀ ਦਰਸ਼ਨ ਦਿਤੇ। ਪਹਿਲੀ ਭਾਦਰੋਂ ਨੂੰ ਵਾਪਸ ਸ੍ਰੀ ਭੈਣੀ ਸਾਹਿਬ ਆਏ। ਕੋਰਟ ਵਿਚ ਤਾਰੀਖ ਸੀ। ਦੋਖੀਆਂ ਨੇ ਸਤਿਗੁਰਾਂ ਤੇ ਮੁਕਦਮੇ ਕਰ ਰੱਖੇ ਸਨ। ਲੋਭੀਆਂ ਨੂੰ ਸਿਰਸੇ ਜਮੀਨ ਖਰੀਦਣ ਤੇ ਵੰਡਣ ਦਾ ਦੁੱਖ ਸੀ। ਪਰ ਸਤਿਗੁਰੂ ਤੇ ਸਭਨਾਂ ਦਾ ਭਲਾ ਮਨਾਉਣ ਵਾਲਾ ਸੀ। ਉਸ ਨੇ ਤਾਂ ਉਹ ਜ਼ਮੀਨ ਸਰਬੱਤ ਦੇ ਭਲੇ ਲਈ ਹੀ ਖਰੀਦੀ ਸੀ।

ਸਵੇਰੇ ਆਸਾ ਜੀ ਦੀ ਵਾਰ ਲੱਗੀ। ਸਤਿਗੁਰਾਂ ਬਚਨ ਕੀਤਾ – ''ਅੱਜ ਰੱਜ ਰੱਜ ਕੇ ਦਰਸ਼ਨ ਕਰ ਲਓ।'' ਭੋਲੇ ਲੋਕਾਂ ਨੂੰ ਸਤਿਗੁਰਾਂ ਦਾ ਬਚਨ ਸਮਝ ਨਾ ਲੱਗਾ। ਪਾਤਸ਼ਾਹ ਨੇ ਝੂਠੀ ਕਚਹਿਰੀ ਜਾਣੋਂ ਇਨਕਾਰ ਕਰ ਦਿਤਾ। ਪਰ ਸਤਿਗੁਰੂ ਜੀ ਨੇ ਤਾਂ ਆਪਣੀ ਕਾਰ ਚਲਾਉਣੀ ਹੁੰਦੀ ਹੈ। ਉਹ ਕਿਸੇ ਦੇ ਹੁਕਮ ਦਾ ਬੱਧਾ ਥੋੜ੍ਹੇ ਹੀ ਹੁੰਦਾ ਹੈ। ਉਹ ਤੇ ਨਾ ਵੱਸ ਵਿਚ ਆਇਆ ਨਾ ਵਸ ਵਿਚ ਗਿਆ ਹੁੰਦਾ ਹੈ। ਸੋ ਪੂਰਨ ਗੁਰੂ ਅਕਾਲ ਪੁਰਖ ਨੇ ਆਪਣੀ ਖੇਡ ਵਰਤੀ। ਪੰਥ ਦੀ ਵਾਗਡੋਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੱਥ ਫੜਾ ਤਾਰੀਖ ਤੋਂ ਪਹਿਲਾਂ ਹੀ 5-6 ਭਾਦਰੋਂ ਦੀ ਰਾਤ ਨੂੰ ਆਪਣੀ ਦੇਹ ਦਾ ਓਹਲਾ ਕਰ ਗਏ। ਆਪਣੀ ਜੋਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਵਿਦਮਾਨ ਕਰ ਲਈ।



# ਪਗ ਪਗ ਪਰ ਸੰਕਟ ਹਰੇਂ

## ਸੰਬੰਧਤ ਸੰਤ ਗੁਰਦਿਆਲ ਸਿੰਘ ਜੀ, ਰਾਮਗੜ੍ਹ ਵਾਲੇ

ਪਗ ਪਗ ਪਰ ਸੰਕਟ ਹਰੇਂ
ਪਗ ਪਗ ਬਨੇ ਕ੍ਰਿਪਾਲ ॥
ਪਗ ਪਗ ਕਰੇਂ ਸਹਾਇਤਾ
ਸਤਿਗੁਰੂ ਦੀਨ ਦਿਆਲ ॥

ਸ੍ਰੀ ਸਤਿਗੁਰੂ ਜੀ ਦੀ ਮਹਿਮਾ ਅਪਰੰਪਾਰ ਹੈ। ਉਹਨਾਂ ਦੀ ਕ੍ਰਿਪਾ ਦਾ ਇਕ ਹੋਰ ਵਾਕਿਆਤ ਇਸ ਤਰ੍ਹਾਂ ਹੈ :-

ਸੰਤ ਗੁਰਦਿਆਲ ਸਿੰਘ ਜੀ ਦਾ ਇਕ ਬੇਟਾ ਸੀ, ਜਿਸਦੀ ਇਕ ਬਾਂਹ ਆਕੜਦੀ ਜਾ ਰਹੀ ਸੀ। ਉਪਰ ਹੇਠਾਂ ਬਾਂਹ ਨੂੰ ਕਰਨਾ ਮੁਸ਼ਕਲ ਹੁੰਦਾ ਜਾ ਰਿਹਾ ਸੀ। ਸੰਤ ਗੁਰਦਿਆਲ ਸਿੰਘ ਜੀ ਦੀ ਸਤਿਗੁਰਾਂ ਪ੍ਰਤੀ ਸ਼ਰਧਾ, ਭਾਵਨਾ ਅਤੇ ਪੂਰੀ ਪੂਰੀ ਆਸਥਾ ਸੀ। ਅਸਲ ਵਿਚ ਜਦੋਂ ਵੀ ਕਿਸੇ ਦਾ ਕੋਈ ਦੁੱਖ ਵੱਧਦਾ ਹੈ ਤਾਂ ਉਸਦੇ ਮੂੰਹੋਂ ਅਚਨਚੇਤ ਹੀ ਹਾਏ ਮਾਂ ਸ਼ਬਦ ਨਿਕਲਦਾ ਹੈ ਤੇ ਜਿਹਨਾਂ ਦਾ ਮਾਤਾ-ਪਿਤਾ ਹੀ ਉਹ ਅਕਾਲ ਪੁਰਖ ਹੋਵੇ, ਫਿਰ ਘਾਟਾ ਕਿਹੜੀ ਚੀਜ਼ ਦਾ ? ਇਸੇ ਤਰ੍ਹਾਂ ਹੀ ਗੁਰਦਿਆਲ ਸਿੰਘ ਨੇ ਸਤਿਗੁਰਾਂ ਦੇ ਚਰਨਾਂ ਵਿਚ ਲੀਨ ਹੋਕੇ ਸਤਿਗੁਰਾਂ ਨੂੰ ਪੁਕਾਰਿਆ। ਬੇਟੇ ਦੇ ਇਸ ਕਸ਼ਟ ਸਮੇਂ ਉਹਨਾਂ ਕੋਲ ਹੋਰ ਕੋਈ ਚਾਰਾ ਵੀ ਨਹੀਂ ਸੀ। ਉਹਨਾਂ ਨੇ ਮਨ ਵਿਚ ਨਿਰਣਾ ਲਿਆ ਕਿ ਉਹ ਸ੍ਰੀ ਭੈਣੀ ਸਾਹਿਬ ਜਾਕੇ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਅਰਜ ਕਰਨਗੇ। ਇਸ ਗੱਲ ਦੀ ਖਬਰ ਸੰਤ ਨਗਰ ਦੇ ਭਗਵਾਨ ਸਿੰਘ ਨੂੰ ਮਿਲੀ। ਉਹ ਸੰਤ ਗੁਰਦਿਆਲ ਸਿੰਘ ਜੀ ਨੂੰ ਮਿਲਣ ਲਈ ਚਲ ਪਏ।

ਭਗਵਾਨ ਸਿੰਘ ਨੇ ਸੰਤ ਜੀ ਨੂੰ ਦੱਸਿਆ ਕਿ ਉਹਨਾਂ ਦੇ ਲੜਕੇ ਦੀ ਵੀ ਬਾਂਹ ਟੁੱਟ ਗਈ ਹੈ। ਸੋਜ ਵੀ ਬਹੁਤ ਜ਼ਿਆਦਾ ਹੋ ਗਈ ਹੈ। ਹੱਡੀ ਟੁੱਟਕੇ ਤਿੰਨ ਟੁਕੜੇ ਹੋ ਗਈ ਹੈ। ਡਾਕਟਰਾਂ ਨੇ ਓਪਰੇਸ਼ਨ ਕਰਕੇ ਤਿੰਨੋ ਟੁਕੜੇ ਕੱਢ ਦਿਤੇ ਹਨ, ਪਰ ਬਾਂਹ ਦਿਨੋ ਦਿਨ ਸੁੱਕਦੀ ਹੀ ਚਲੀ ਜਾ ਰਹੀ ਹੈ। ਉਹ ਚਿੰਤਿਤ ਹਨ। ਉਹਨਾਂ ਨੇ ਸੰਤ ਗੁਰਦਿਆਲ ਸਿੰਘ ਹੁਰਾਂ ਕੋਲ ਬੇਨਤੀ ਕੀਤੀ ਕਿ ਉਹ ਅੱਸੂ ਦੇ ਜੱਪ ਪ੍ਰਯੋਗ ਵਿਚ ਜਦੋਂ ਸ੍ਰੀ ਭੈਣੀ ਸਾਹਿਬ ਜਾਣ ਤਾਂ ਸਤਿਗੁਰੂ ਜੀ ਅੱਗੇ ਉਹਨਾਂ ਦੇ ਵੀ ਕਾਕੇ ਦੀ ਬਾਂਹ ਸੰਬੰਧੀ ਅਰਜ ਕਰਨਾ।

ਸੰਤ ਗੁਰਦਿਆਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਪਹੁੰਚੇ। ਉਹਨਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਸਤਿਗੁਰੂ ਸੱਚੇ ਪਾਤਸ਼ਾਹ ਜੀ ਕੋਲ ਆਪਣੇ ਲੜਕੇ ਅਵਤਾਰ ਸਿੰਘ ਦੀ ਬਾਂਹ ਦੀ ਅਰਜ ਕੀਤੀ ਤੇ ਨਾਲ ਹੀ ਭਗਵਾਨ ਸਿੰਘ ਦੇ ਬੇਟੇ ਦੀ ਪ੍ਰਾਰਥਨਾ ਕੀਤੀ। ਸ੍ਰੀ ਸਤਿਗੁਰੂ ਜੀ ਪ੍ਰਸੰਨ ਮੁਦਰਾ ਵਿਚ ਸਨ। ਉਹਨਾਂ ਦੇ ਚਿਹਰੇ ਤੇ ਤੇਜ ਝਲਕ ਰਿਹਾ ਸੀ। ਉਹ ਤੇ ਸਾਖਿਆਤ ਪ੍ਰਮੇਸਰ ਰੂਪ ਹਨ ਹੀ ਨਾਲ ਹੀ ਆਪਣੇ ਅਸਲੀ ਰੂਪ ਵਿਚ ਦਿਖਾਈ ਦੇਣ ਲੱਗ ਪਏ। ਦੇਖ ਕੇ ਅੱਖਾਂ ਚੁੰਧਿਆਉਣ ਲੱਗੀਆਂ। ਸਤਿਗੁਰੂ ਮਹਾਰਾਜ ਜੀ ਨੇ ਪ੍ਰਾਰਥਨਾ ਸੁਣੀ ਤੇ ਕੁਝ ਸਮੇਂ ਲਈ ਆਪਣੇ ਨੇਤਰ ਬੰਦ ਕਰ ਲਏ। ਫਿਰ ਭਾਵ-ਵਿਭੋਰ ਹੋ ਬਚਨ ਕੀਤੇ ਨੇ - ''ਦੋਹਾਂ ਬੱਚਿਆਂ ਨੂੰ ਕਹੋ ਕਿ ਚਾਲ੍ਹੀ ਦਿਨ ਭਜਨ ਦੀ ਇਕ ਇਕ ਮਾਲਾ ਕਰਿਆ ਕਰਨ ਨਾਲ ਹੀ ਹਰ ਰੋਜ਼ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਿਆ ਕਰਨ।'' ਸੱਚੇ ਪਾਤਸ਼ਾਹ ਜੀ ਨੇ ਆਪਣਾ ਇਹ ਹੁਕਮ ਤਿੰਨ ਵਾਰ ਦੁਹਰਾਇਆ ।

ਸੰਤ ਜੀ ਨੂੰ ਸ੍ਰੀ ਸਤਿਗੁਰੂ ਜੀ ਦੇ ਬਚਨ ਸੁਣਕੇ ਬੜੀ ਸ਼ਾਂਤੀ ਪ੍ਰਾਪਤ ਹੋਈ ਅਤੇ ਵਿਸ਼ਵਾਸ ਹੋ ਗਿਆ ਕਿ ਉਹਨਾਂ ਦੋਹਾਂ ਦੇ ਲੜਕੇ ਹੁਣ ਠੀਕ ਹੋ ਜਾਣਗੇ। ਪਰੰਤੂ ਸੰਤ ਜੀ ਤੀਹ ਦਿਨ ਤਕ ਸ੍ਰੀ ਭੈਣੀ ਸਾਹਿਬ ਹੀ ਰਹੇ ਤੇ ਆਪਣੇ ਲੜਕੇ ਨੂੰ ਸਤਿਗੁਰਾਂ ਦਾ ਹੁਕਮ ਵੀ ਨਾ ਦੱਸ ਸਕੇ।

ਪੂਰੇ ਮਹੀਨੇ ਬਾਅਦ ਸੰਤ ਗੁਰਦਿਆਲ ਸਿੰਘ ਜੀ ਆਪਣੇ ਪਿੰਡ ਵਾਪਸ ਪਹੁੰਚੇ ਅਤੇ ਜੋ ਹੁਕਮ ਸਤਿਗੁਰਾਂ ਨੇ ਕੀਤਾ ਸੀ। ਉਹ ਭਗਵਾਨ ਸਿੰਘ ਨੂੰ ਵੀ ਦੱਸਣ ਲਈ ਚਲੇ ਗਏ। ਭਗਵਾਨ ਸਿੰਘ ਨੇ ਸੰਤ ਗੁਰਦਿਆਲ ਸਿੰਘ ਜੀ ਨੂੰ ਜੋ ਕੁੱਝ ਦੱਸਿਆ ਉਹ ਇਹ ਸੀ ਕਿ ''ਉਹਦੇ ਲੜਕੇ ਦੀ ਬਾਂਹ ਤਾਂ ਉਸੇ ਦਿਨ ਤੋਂ ਹੀ ਠੀਕ ਹੋਣੀ ਸ਼ੁਰੂ ਹੋ ਗਈ ਸੀ। ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਨਾਲ ਖ਼ੂਨ ਦਾ ਪ੍ਰਵਾਹ ਠੀਕ ਤਰ੍ਹਾਂ ਚਲ ਰਿਹਾ ਸੀ।

ਉਸਦੇ ਆਪਣੇ ਪੁੱਤਰ ਦੀ ਵੀ ਬਾਂਹ ਠੀਕ ਹੋਣੀ ਸ਼ੁਰੂ ਹੋ ਗਈ ਸੀ। ਸਤਿਗੁਰੂ ਜੀ ਦਾ ਬਚਨ ਕਦੇ ਖਾਲੀ ਨਹੀਂ ਜਾਂਦਾ।ਉਹ ਤੇ ਭਗਤਾਂ ਦੇ ਦੁੱਖ ਕੱਟਦੇ ਹਨ। ਸੰਤੋਖ ਬਖਸ਼ਦੇ ਹਨ। ਭਗਤ ਨੂੰ ਕੇਵਲ ਸ਼ਰਧਾ ਹੋਣੀ ਚਾਹੀਦੀ ਹੈ।

# 'ਝੌਂਪੜੀ ਨੂੰ ਅੱਗ ਲਗਣ ਵਾਲੀ ਹੈ ਬੱਚੇ ਨੂੰ ਬਾਹਰ ਲੈ ਆਓ'

ਸੰਬੰਧਤ ਸੰਤ ਬਜਿੰਦਰ ਸਿੰਘ ਜੀ ਬੈਂਕਾਕ

ਇਕ ਵਾਰੀ ਮੰਡੀ ਵਿਖੇ ਬਾਹਰ ਬੈਠਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਚਾਨਕ ਹੀ ਆਪਣੇ ਆਸਣ ਤੋਂ ਉਠੇ ਤੇ ਹੁਕਮ ਕੀਤਾ - ''ਜਾਓ ਸਾਰੇ ਸਿੱਖ ਦੌੜ ਕੇ ਜਾਓ। ਸਾਹਮਣੇ ਵਾਲੀ ਝੌਂਪੜੀ ਨੂੰ ਅੱਗ ਲੱਗਣ ਵਾਲੀ ਹੈ। ਉਸ ਝੌਂਪੜੀ ਵਿਚ ਇਕ ਇਕੱਲਾ ਹੀ ਬੱਚਾ ਹੈ ਉਸ ਬੱਚੇ ਨੂੰ ਬਾਹਰ ਲੈ ਆਓ।''

ਸਾਰੇ ਸਿੱਖ ਹੈਰਾਨ ਕਿ ਅੱਗ ਦਾ ਕੋਈ ਨਾਮ ਨਿਸ਼ਾਨ ਨਹੀਂ। ਰਤਨ ਸਿੰਘ ਨਾਮੀ ਸਿੱਖ ਨੇ ਤਾਂ ਕਹਿ ਹੀ ਦਿਤਾ ਕਿ ਸਾਨੂੰ ਤੇ ਅੱਗ ਦਾ ਕੋਈ ਨਾਮ ਹੀ ਨਹੀਂ ਦਿੱਸਦਾ ਤੇ ਐਵੇਂ ਕਿਉਂ ਦੌੜਾ ਰਹੇ ਹੋ ? ਸਤਿਗੁਰੂ ਜੀ ਹੁਕਮ ਕੀਤਾ - ''ਸਮਾਂ ਥੋੜ੍ਹਾ ਹੈ ਦੇਰ ਨਾ ਕਰੋ। ਰਤਨ ਸਿੰਘ ਨੂੰ ਕਿਹਾ ''ਤੂੰ ਨਹੀਂ ਜਾ ਸਕਦਾ ਤਾਂ ਨਾ ਜਾਹ।'' ਬਾਕੀ ਸਿੱਖ ਦੌੜ ਕੇ ਗਏ ਪਰ ਰਤਨ ਸਿੰਘ ਰਾਹ ਵਿਚ ਹੀ ਡਿੱਗ ਪਿਆ। ਉਸਦੀਆਂ ਲੱਤਾਂ ਸੁੱਜ ਗਈਆਂ। ਸਿੱਖ ਵੇਖਕੇ ਹੈਰਾਨ ਕਿ ਛੱਪਰ ਵਿਚੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਦਿਖਾਈ ਦੇਣ ਲੱਗ ਪਈਆਂ ਸਨ। ਅੰਦਰੋਂ ਇਕ ਬੱਚੇ ਦੇ ਰੋਣ ਦੀ ਆਵਾਜ਼ ਆ ਰਹੀ ਸੀ। ਸਿੱਖਾਂ ਨੇ ਦੌੜਕੇ ਉਸ ਬੱਚੇ ਨੂੰ ਬਾਹਰ ਕੱਢਿਆ। ਬੱਚਾ ਇਕ ਕਪੜੇ ਦੇ ਝੂਲੇ ਵਿਚ ਪਿਆ ਸੀ। ਸਿੱਖਾਂ ਦੇ ਬਾਹਰ ਨਿਕਲਦੇ ਹੀ ਝੌਂਪੜੀ ਸੜਕੇ ਸੁਆਹ ਹੋ ਗਈ। ਕਿਉਂਕਿ ਉਹ ਘਾਸ ਫੂਸ ਦੀ ਬਣੀ ਹੋਈ ਸੀ। ਸਤਿਗੁਰੂ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਕਿ ਤੇਰੀ ਕ੍ਰਿਪਾ ਨਾਲ ਏਸ ਬੱਚੇ ਦੀ ਜਾਨ ਬਚੀ ਹੈ। ਸਤਿਗੁਰੂ ਜੀ ਨੇ ਪੰਜ ਸੱਤ ਮਿੰਟ ਉਸ ਬੱਚੇ ਨੂੰ ਆਪਣੇ ਹਸਤ ਕੰਵਲਾਂ ਵਿਚ ਚੁੱਕੀ ਰੱਖਿਆ। ਕਿੰਨੇ ਭਾਗਾਂ ਵਾਲਾ ਉਹ ਬੱਚਾ ਹੋਵੇਗਾ। ਫੇਰ ਹੁਕਮ ਕੀਤਾ - ''ਕਲ੍ਹ ਦੱਸ ਵਜੇ ਤਕ ਟੀਨਾਂ ਲਾਕੇ ਹੇਠਾਂ ਫਰਸ਼ ਕਰਕੇ ਕਮਰਾ ਤਿਆਰ ਕਰ ਦਿਓ।'' ਉਸ ਦਿਨ ਇਸ ਘਟਨਾ ਤੋਂ ਪਹਿਲਾਂ ਸਤਿਗੁਰੂ ਜੀ ਨੇ ਬਾਹਰ ਬਗੀਚੇ ਵਿਚ ਦੀਵਾਨ ਲਾਉਣ ਦਾ ਹੁਕਮ ਕੀਤਾ ਸੀ। ਹਾਲਾਂਕਿ ਰੋਜ਼ ਦੀਵਾਨ ਗੁਰਦੁਆਰੇ ਵਿਚ ਲੱਗਦਾ ਸੀ। ਸਿੱਖਾਂ ਨੇ ਅਰਜ ਕੀਤੀ ਕਿ ''ਸੱਚੇ ਪਾਤਸ਼ਾਹ ਜੀ ਬਾਹਰ ਤਾਂ ਚਿੱਕੜ ਹੈ, ਬਾਰਸ਼ ਹੁੰਦੀ ਹੈ, ਕਿਸ ਤਰ੍ਹਾਂ ਵਿਛਾਈ ਹੋਵੇਗੀ ? ਪਾਤਸ਼ਾਹ ਜੀ ਕਹਿਣ ਲੱਗੇ - ''ਪਹਿਲਾਂ ਬੋਰੀਆਂ ਵਿਛਾ ਕੇ ਸਫਾ ਵਿਛਾਓ।'' ਕਿਸੇ ਨੂੰ ਕੀ ਪਤਾ ਸੀ ? ਉਸ ਬੱਚੇ ਦੀ ਜਾਨ ਬਚਾਉਣ ਖਾਤਰ ਹੀ ਸੱਚੇ ਪਾਤਸ਼ਾਹ ਜੀ ਇਹ ਸਭ ਕੁੱਝ ਕਰ ਰਹੇ ਸਨ। ਕਿਉਂਕਿ ਜੇ ਦੀਵਾਨ ਅੰਦਰ ਲੱਗਦਾ ਤਾਂ ਅੱਗ ਲੱਗਣ ਦਾ ਪਤਾ ਨਹੀਂ ਸੀ ਲੱਗਣਾ।

ਜਦੋਂ ਉਸ ਬੱਚੇ ਦੀ ਮਾਤਾ ਨੂੰ ਦੱਸਿਆ ਕਿ ਤੇਰੀ ਝੁੱਗੀ ਸੜਕੇ ਸੁਆਹ ਹੋ ਗਈ ਹੈ ਤਾਂ ਉਹ ਤੇ ਬੇਹੋਸ਼ ਹੀ ਹੋ ਕੇ ਡਿੱਗ ਪਈ ਕਿਉਂਕਿ ਉਸਨੂੰ ਸੰਸਾ ਸੀ ਕਿ ਉਸਦਾ ਬੱਚਾ ਵਿਚੇ ਹੀ ਸੜ ਗਿਆ ਹੋਵੇਗਾ। ਪਰ ਜਦੋਂ ਉਸਦਾ ਬੱਚਾ ਸਹੀ ਸਲਾਮਤ ਉਸਦੀ ਗੋਦ ਵਿਚ ਦਿਤਾ ਗਿਆ ਤਾਂ ਭਲਾ ਉਸ ਮਾਂ ਦੀ ਖੁਸ਼ੀ ਦਾ ਅੰਦਾਜ਼ਾ ਕੌਣ ਲਗਾ ਸਕਦਾ ਹੈ ? ਸਤਿਗੁਰੂ ਜੀ ਨੇ ਉਸਨੂੰ ਧੀਰਜ ਦਿਤੀ। ਜੋ ਉਸਦਾ ਘਰ ਦਾ ਸਾਮਾਨ ਸੜ ਗਿਆ ਸੀ। ਉਸਨੂੰ ਸਭ ਸਾਮਾਨ ਕਪੜਾ ਲੀੜਾ ਦੁਆਇਆ। ਫੇਰ ਉਹ ਗਰੀਬ ਪਹਾੜੀਆ ਉਥੇ ਹੀ ਗੁਰਦੁਆਰੇ ਵਿਚ ਸਾਧ ਸੰਗਤ ਦੇ ਜੋੜਿਆਂ ਦੀ ਸੇਵਾ ਕਰਦਾ ਰਿਹਾ।

ਸਤਿਗੁਰੂ ਜੀ ਨੇ ਉਸ ਬੱਚੇ ਦੀ ਜਾਨ ਬਚਾਉਣ ਲਈ ਹੀ ਸਾਰਾ ਕੌਤਕ ਕੀਤਾ। ਸਤਿਗੁਰੂ ਜੀ ਹਮੇਸ਼ਾ ਹੀ ਸਾਧ ਸੰਗਤ ਵੱਲ ਮੁੱਖ ਕਰਕੇ ਆਸਣ ਤੇ ਬੈਠਦੇ ਸਨ। ਪਰ ਉਸ ਦਿਨ ਸਾਧ ਸੰਗਤ ਵੱਲ ਪਿੱਠ ਕਰਕੇ ਬੈਠੇ। ਜਿਹੜੇ ਰਤਨ ਸਿੰਘ ਦੀਆਂ ਲੱਤਾਂ ਸੁੱਜ ਗਈਆਂ ਸਨ (ਹੁਕਮ ਨਾ ਮੰਨਣ ਕਰਕੇ) ਉਸ ਲਈ ਲਾਂਗਰੀ ਰਤਨ ਸਿੰਘ ਨੂੰ ਹੁਕਮ ਕੀਤਾ ਕਿ ਗਰਮ ਪਾਣੀ ਕਰਕੇ ਉਸ ਵਿਚ ਲੂਣ ਪਾਕੇ ਟਕੋਰ ਕਰੋ ਠੀਕ ਹੋ ਜਾਵੇਗਾ। ਉਸੇ ਤਰ੍ਹਾਂ ਹੀ ਕੀਤਾ ਗਿਆ। ਉਸਨੂੰ ਵੀ ਆਰਾਮ ਆ ਗਿਆ। ਠੀਕ ਹੀ ਗੁਰਬਾਣੀ ਵਿਚ ਹੁਕਮ ਹੈ -

ਤਿਥੈ ਤੂੰ ਸਮਰੱਥ ਜਿਥੈ ਕੋਇ ਨਾਹਿ ॥
ਉਥੈ ਤੇਰੀ ਰੱਖ ਅਗਨੀ ਉਦਰ ਮਾਹਿ ॥
ਸੁਣਕੇ ਜਮ ਕੇ ਦੂਤ ਨਾਇ ਤੇਰੇ ਛੱਡ ਜਾਹਿ ॥
ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ !

## ਹੋਰ ਸਾਖੀ :-

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਗਰੀਬ ਨਿਵਾਜ਼ ਜੀ ਨੂੰ

ਹਰ ਕੋਈ ਏਹੀ ਸਮਝਦਾ ਸੀ ਕਿ ਮੇਰੇ ਨਾਲ ਹੀ ਇਹਨਾਂ ਨੂੰ ਸਭ ਤੋਂ ਜ਼ਿਆਦਾ ਪਿਆਰ ਹੈ। ਸਤਿਗੁਰੂ ਸਭਨਾ ਦਾ ਸਾਂਝਾ ਹੁੰਦਾ ਹੈ। ਮਾਈ ਸੁਕੇਤ ਵਾਲੀ ਦੀ ਇਹ ਵਾਰਤਾ ਸੇਠ ਬਜਿੰਦਰ ਸਿੰਘ ਨੇ ਇੰਜ ਸੁਣਾਈ : ਇਹ ਮਾਈ ਛੱਪਰ ਵਾਲੀ ਮਾਈ ਕਰਕੇ ਮਸ਼ਹੂਰ ਸੀ। ਆਮ ਲੋਕ ਉਸਦਾ ਸਤਿਕਾਰ ਕਰਦੇ। ਸਕੂਲ ਦੇ ਥੱਲੇ ਬੈਠਦੀ ਬੜੀ ਬੰਦਗੀ ਕਰਦੀ ਸੀ। ਸਤਿਗੁਰੂ ਜੀ ਪਾਸ ਜਿੰਨੇ ਵੀ ਸ਼ਾਲ ਦੁਸ਼ਾਲੇ ਆਉਂਦੇ। ਉਹ ਸਭ ਮਾਈ ਨੂੰ ਦੇ ਦਿੰਦੇ।

ਇਕ ਵਾਰੀ ਚੋਰਾਂ ਨੇ ਸਲਾਹ ਕੀਤੀ ਕਿ ਮਾਈ ਦੇ ਪਾਸ ਕੀਮਤੀ ਦੁਸ਼ਾਲੇ ਹਨ, ਕਿਉਂ ਨਾ ਰਾਤ ਨੂੰ ਚੋਰੀ ਕਰ ਲਈਏ ? ਏਸ ਮਤਲਬ ਨਾਲ ਚੋਰ ਰਾਤ ਨੂੰ ਆਉਣ ਤਾਂ ਉਥੇ ਇਕ ਸਫੈਦ ਬਸਤਰ ਧਾਰੀ ਪਹਿਰਾ ਦੇ ਰਿਹਾ ਹੁੰਦਾ ਸੀ। ਸਵੇਰੇ ਵੇਖਦੇ ਤਾਂ ਪਹਿਰੇ ਵਾਲਾ ਕੋਈ ਨਾ ਹੁੰਦਾ। ਉਹ ਚੋਰ ਵੀ ਮਾਈ ਦੇ ਸ਼ਰਧਾਲੂ ਬਣ ਗਏ।

ਜਦੋਂ ਵੀ ਸਤਿਗੁਰੂ ਜੀ ਸੁਕੇਤ ਜਾਂਦੇ ਤਾਂ ਮਾਈ ਅਰਜ ਕਰਦੀ ਕਿ ਮੇਰੇ ਡੇਰੇ ਚਲਕੇ ਚਰਨ ਪਾਓ। ਮਾਈ ਦਾ ਡੇਰਾ ਕਾਫੀ ਦੂਰ ਸੀ। ਸਤਿਗੁਰੂ ਜੀ ਟਾਲ ਦਿੰਦੇ ਕਿ ਫੇਰ ਕਦੇ ਸਹੀ। ਇਕ ਵਾਰ ਮਾਈ ਨੇ ਸਤਿਗੁਰਾਂ ਨੂੰ ਬਹੁਤ ਮਜਬੂਰ ਕੀਤਾ। ਇਹ ਘਟਨਾ 1959 ਦੀ ਹੈ। ਮਗਰੋਂ ਸਤਿਗੁਰਾਂ ਨੇ ਦੇਹ ਦਾ ਓਹਲਾ ਕਰ ਲਿਆ ਸੀ। ਸਤਿਗੁਰੂ ਜੀ ਬਚਨ ਕੀਤਾ ''ਚਲ ਮਾਈ ਬੈਠ ਸਾਡੀ ਕਾਰ ਵਿਚ ਤੇਰੇ ਡੇਰੇ ਚਲਦੇ ਹਾਂ।'' ਮਾਈ ਨੇ ਕਿਹਾ - ''ਮੈਂ ਅੱਗੇ ਅੱਗੇ ਪੈਦਲ ਚਲਦੀ ਹਾਂ ਤੁਸੀਂ ਸੌ ਗਜ ਪਿੱਛੇ ਰਹਿਣਾ।'' ਮਾਈ ਅੱਗੇ ਅੱਗੇ ਪੈਦਲ ਚਲ ਪਈ। ਰਸਤੇ ਵਿਚ ਮਾਈ ਕਿਤੇ ਵੀ ਨਾ ਦਿੱਸੀ। ਪਾਤਸ਼ਾਹ ਜੀ ਕਾਫੀ ਦੂਰ ਗੱਡੀ ਚਲਾਕੇ ਗਏ। ਕਾਫੀ ਦੇਰ ਲੱਗੀ। ਪਰ ਮਾਈ ਰਸਤੇ ਵਿਚ ਕਿਤੇ ਵੀ ਨਾ ਦਿੱਸੀ। ਆਖਰ ਮਾਈ ਦਾ ਡੇਰਾ ਆ ਗਿਆ ਤਾਂ ਕੀ ਵੇਖਦੇ ਹਨ ਕਿ ਮਾਈ ਆਪਣੇ ਘਰ ਵਿਚ ਛਿੜਕਾਅ ਕਰਕੇ ਝਾੜੂ ਦੇ ਰਹੀ ਹੈ। ਯਥਾ - ''ਤੂੰ ਭਗਤਾਂ ਕੇ ਵੱਸ ।''

## ਹੋਰ ਸਾਖੀ :-

ਇਹ ਘਟਨਾ 1957 ਦੀ ਹੈ। ਸਤਿਗੁਰੂ ਜੀ ਜਦੋਂ ਵੀ ਮੰਡੀ ਜਾਂਦੇ ਤਾਂ ਸੰਤ ਅਮਰ ਸਿੰਘ ਜੀ ਨਾਲ ਬਹੁਤ ਪਿਆਰ ਕਰਦੇ। ਮਹਾਂਪੁਰਸ਼ਾਂ ਦੇ ਪਿਆਰ ਦਾ ਕੋਈ ਪਾਰਾਵਾਰ ਨਹੀਂ। ਜਿਸ ਤੇ ਉਹਨਾਂ ਦੀ ਕ੍ਰਿਪਾ ਤੇ ਪਿਆਰ ਹੋ ਜਾਵੇ, ਉਹ ਤਾਂ ਉਸਨੂੰ ਨਿਹਾਲ ਕਰ ਦਿੰਦੇ ਹਨ। ਉਹਨਾਂ ਦੇ ਇਹੋ ਜਿਹੇ ਪਿਆਰੇ ਸਿੱਖ ਨੂੰ ਕੋਈ ਜਰਾ ਜਿੰਨਾ ਵੀ ਦੁੱਖ ਦੇਵੇ ਤਾਂ ਉਹਨਾਂ ਦਾ ਕ੍ਰੋਧ ਵੀ ਜਵਾਲਾਮੁੱਖੀ ਬਣ ਜਾਂਦਾ ਹੈ।

ਸੰਤ ਅਮਰ ਸਿੰਘ ਜੀ ਦੇ ਪ੍ਰਤੀ ਸਤਿਗੁਰੂ ਜੀ ਦੇ ਪ੍ਰੇਮ ਦਾ ਇਕ ਅਜਿਹਾ ਹੀ ਪ੍ਰਸੰਗ ਹੈ। ਸਤਿਗੁਰੂ ਜੀ ਹਿਮਾਚਲ ਦਾ ਦੌਰਾ ਕਰਦੇ ਹੋਏ ਦਿੱਲੀ ਆਏ, ਨਾਲ ਅਮਰ ਸਿੰਘ ਜੀ ਹੋਰਾਂ ਨੂੰ ਵੀ ਲੈ ਆਏ ਅਤੇ ਇਥੋਂ ਹੀ ਸੰਤ ਅਮਰ ਸਿੰਘ ਨੂੰ ਬੈਂਕਾਕ ਲੈ ਗਏ। ਸੰਤ ਅਮਰ ਸਿੰਘ ਜੀ ਕੋਲ ਤਾਂ ਪਾਸਪੋਰਟ ਵੀ ਨਹੀਂ ਸੀ। ਲੇਕਿਨ ਸਤਿਗੁਰੂ ਜੀ ਦੇ ਕਈ ਸਿੱਖ ਸਨ। ਉਹਨਾਂ ਦਿਨਾਂ ਵਿਚ ਸਤਿਗੁਰੂ ਜੀ ਦਾ ਡੇਰਾ ਸ੍ਰ. ਸੁੱਚਾ ਸਿੰਘ ਜੀ ਦੇ ਘਰ ਪਹਾੜਗੰਜ ਹੀ ਹੁੰਦਾ ਸੀ। ਉਸਨੇ ਕਿਹਾ ਕਿ ਉਹ ਇਕ ਦਿਨ ਵਿਚ ਹੀ ਪਾਸਪੋਰਟ ਬਣਵਾ ਦੇਵੇਗਾ ਅਤੇ ਏਦਾਂ ਹੀ ਹੋਇਆ। ਉਸਨੇ ਇਕ ਦਿਨ ਵਿਚ ਹੀ ਪਾਸਪੋਰਟ ਬਣਵਾਕੇ ਅਗਲੇ ਦਿਨ ਵੀਜ਼ਾ ਵੀ ਲਗਵਾ ਦਿਤਾ। ਸੰਤ ਸੁੱਚਾ ਸਿੰਘ ਜੀ ਸਰਕਾਰੀ ਨੌਕਰ ਸਨ।

ਪ੍ਰਸੰਗ ਸੀ ਬੈਂਕਾਕ ਵਿਖੇ ਇਕ ਮੇਲੇ ਦਾ। ਬੈਂਕਾਕ ਵਿਖੇ ਸੇਠ ਲੋਕਾਂ ਨੇ ਏਸ ਮੇਲੇ ਦਾ ਪ੍ਰਬੰਧ ਕੀਤਾ ਸੀ। ਸਤਿਗੁਰੂ ਜੀ ਉਹਨਾਂ ਦੇ ਹੀ ਬੁਲਾਵੇ ਤੇ ਉਥੇ ਪਹੁੰਚੇ ਸਨ। ਉਨ੍ਹਾਂ ਸੇਠਾਂ ਨੇ ਗਿਆਰਾਂ ਆਦਮੀਆਂ ਨੂੰ ਬੁਲਾਇਆ ਸੀ। ਪਰ ਸਤਿਗੁਰੂ ਜੀ ਆਪਣੇ ਨਾਲ ਤੇਰਾਂ ਆਦਮੀ ਲੈ ਗਏ ਸਨ।

ਸੇਠ ਲੋਕਾਂ ਵਿਚ ਬਹਿਸ ਹੋ ਗਈ ਕਿ ਦੋ ਟਿਕਟਾਂ ਦੇ ਪੈਸੇ ਕੌਣ ਦੇਵੇ ? ਆਖਰ ਇਹ ਫੈਸਲਾ ਹੋਇਆ ਕਿ ਦੋ ਟਿਕਟਾਂ ਦੇ ਪੈਸੇ ਉਹ ਹੀ ਸ਼ਖਸ਼ ਦੇਣਗੇ ਜਿਹੜੇ ਬਿਨਾ ਬੁਲਾਵੇ ਪਹੁੰਚੇ ਸਨ। ਉਹਨਾਂ ਵਿਚ ਸੰਤ ਅਮਰ ਸਿੰਘ ਜੀ ਵੀ ਸਨ। ਸੇਠਾਂ ਨੇ ਸੰਤ ਅਮਰ ਸਿੰਘ ਜੀ ਕੋਲੋਂ ਕਿਰਾਏ ਦੇ ਪੈਸੇ ਮੰਗ ਲਏ ਤੇ ਕਿਹਾ ਕਿ ਅਸੀਂ ਤੇ ਤੁਹਾਨੂੰ ਬੁਲਾਇਆ ਨਹੀਂ ਸੀ। ਸੰਤ ਅਮਰ ਸਿੰਘ ਜੀ ਬੁਰੀ ਤਰ੍ਹਾਂ ਘਬਰਾ ਗਏ। ਉਹ ਤੇ ਵਿਚਾਰੇ ਮਾੜੇ ਮੋਟੇ ਸਨ। ਏਨੀ ਰਕਮ ਕਿਥੋਂ ਦਿੰਦੇ ? ਉਹ ਡਰ ਦੇ ਮਾਰੇ ਸ਼ਾਮ ਦੇ ਦੀਵਾਨ ਵਿਚ ਵੀ ਨਾ ਆਏ। ਸਤਿਗੁਰੂ ਜੀ ਦੇ ਲਾਂਗਰੀ ਸੰਤ ਰਤਨ ਸਿੰਘ ਜੀ ਨੇ ਸਾਰਾ ਕਿੱਸਾ ਸਤਿਗੁਰੂ ਜੀ ਨੂੰ ਅਰਜ ਕਰ ਦਿਤਾ।

ਸਤਿਗੁਰੂ ਜੀ ਨੇ ਸੰਤ ਰਤਨ ਸਿੰਘ ਨੂੰ ਪੁੱਛਿਆ - ''ਰਤਨ ਸਿੰਘ ਅੱਜ ਅਮਰ ਸਿੰਘ ਨਹੀਂ ਆਇਆ ਕੀ ਗੱਲ ਹੈ ? ਉਸਨੂੰ ਬੁਲਾਓ।'' ਅਮਰ ਸਿੰਘ ਜੀ ਹਾਜ਼ਰ ਹੋਏ ਤੇ ਉਹਨਾਂ ਨੇ ਵੀ ਆਪਣੇ ਮੂੰਹੋਂ ਸਭ ਕੁੱਝ ਦੱਸ ਦਿਤਾ। ਸਤਿਗੁਰੂ ਜੀ ਨੂੰ ਇਹ ਗੱਲ ਸੁਣਕੇ ਬੜਾ ਕ੍ਰੋਧ ਆਇਆ। ਉਹਨਾਂ ਨੇ ਤੁਰੰਤ ਸੇਠ ਜੀ ਨੂੰ ਬੁਲਾਇਆ ਅਤੇ ਸੇਠ ਦੇ ਹਾਜ਼ਰ ਹੋਣ ਤੇ ਬੋਲੇ - ''ਸਾਨੂੰ ਏਥੇ ਬੁਲਾਇਆ ਕਿਉਂ ਸੀ ? ਅਸੀ ਕੀ ਕਿਸੇ ਦੇ ਬੰਨੇ ਹੋਏ ਹਾਂ ? ਅਸੀਂ ਤੇ ਆਜ਼ਾਦ ਹਾਂ। ਸਾਡੇ ਨਾਲ ਜਿੰਨੇ ਸਿੱਖ ਅਸੀਂ ਚਾਹਾਂਗੇ ਆਉਣਗੇ।''

ਫਿਰ ਇਕ ਪਲ ਰੁਕ ਕੇ ਬਚਨ ਕੀਤਾ - ''ਹੁਣ ਇਹ ਸਾਰਾ ਮੇਲਾ ਅਮਰ ਸਿੰਘ ਦੇ ਨਾਮ ਦਾ ਹੋਵੇਗਾ। ਇਸਦਾ

ਸਾਰਾ ਪੈਸਾ ਅਸੀਂ ਦੇਵਾਂਗੇ।'' ਹੁਣ ਸੇਠ ਲੋਕ ਘਬਰਾ ਗਏ। ਉਹਨਾਂ ਨੂੰ ਤੇ ਇਹੋ ਜਿਹੀ ਉਮੀਦ ਨਹੀਂ ਸੀ ਕਿ ਸੱਚੇ ਪਾਤਸ਼ਾਹ ਜੀ ਨੂੰ ਗੁੱਸਾ ਵੀ ਆ ਜਾਵੇਗਾ। ਉਹਨਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਸਿਰ ਝੁਕਾ ਕੇ ਬਾਰ ਬਾਰ ਖਿਮਾ ਮੰਗੀ। ਆਖਰ ਪ੍ਰੇਮ ਦੇ ਸਾਗਰ ਪਿਤਾ ਖਿਮਾ ਕਿੱਦਾਂ ਨਾ ਕਰਦੇ ? ਸਤਿਗੁਰਾਂ ਨੇ ਮੁਆਫ ਕਰ ਦਿਤਾ ਪਰ ਉਹਨਾਂ ਨੇ ਤਿੰਨ ਦਿਨ ਮੌਨ ਵਰਤ ਜਰੂਰ ਰੱਖਿਆ। ਸਤਿਗੁਰੂ ਜੀ ਉਹਨਾਂ ਸੇਠਾਂ ਨਾਲ ਖੁਸ਼ ਹੋਕੇ ਨਾ ਬੋਲੇ। ਗੁਰਬਾਣੀ ਅਨੁਸਾਰ –

''ਜੇ ਗੁਰ ਝਿੜਕੇ ਤਾਂ ਮੀਠਾ ਲਾਗੇ ॥''

## ਹੋਰ ਸਾਖੀ :-

1991 ਵਿਚ ਸੰਤ ਬਜਿੰਦਰ ਸਿੰਘ ਜੀ ਨੇ ਆਪਣੇ ਸਵਰਗੀ ਪਿਤਾ ਸੰਤ ਅਮਰ ਸਿੰਘ ਜੀ ਦੀ ਵਾਰਤਾ ਇਸ ਤਰ੍ਹਾਂ ਸੁਣਾਈ –

ਉਹ ਕਮੀਜ ਲਾਹ ਕੇ ਦਰਵਾਜੇ ਵਿਚ ਨੰਗੇ ਖੜੇ ਸਨ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਚਾਨਕ ਆ ਦਰਸ਼ਨ ਦਿਤੇ ਤੇ ਆਉਂਦਿਆਂ ਹੀ ਪੁੱਛਿਆ – ''ਅਜੇ ਨਹਾਤੇ ਨਹੀਂ ?'' ਸੰਤ ਅਮਰ ਸਿੰਘ ਜੀ ਕਹਿਣ ਲੱਗੇ – ''ਨਹਾਉਣਾ ਕੀ, ਪਿੰਡੇ ਤੇ ਤਾਂ ਛਪਾਕੀ ਨਿਕਲੀ ਹੋਈ ਹੈ। ਮੈਂ ਤਾਂ ਖੁਰਕ ਖੁਰਕ ਕੇ ਪਿੰਡਾਂ ਛਿੱਲ ਛੱਡਿਆ ਹੈ।'' ਤਾਂ ਸਤਿਗੁਰੂ ਜੀ ਬਚਨ ਕੀਤਾ – ''ਕਪੜੇ ਪਾ ਤੈਨੂੰ ਦਵਾਈ ਦਿੰਦੇ ਹਾਂ।'' ਅਮਰ ਸਿੰਘ ਨੂੰ ਕਪੜੇ ਪੁਆਕੇ ਆਪਣੇ ਨਾਲ ਹੀ ਕਾਰ ਵਿਚ ਬਿਠਾਕੇ ਵੈਦ ਕੋਲ ਲੈ ਗਏ । ਉਥੇ ਆਪ ਹੀ ਵੈਦ ਨੂੰ ਨੁਸਖਾ ਦੱਸਕੇ ਦਵਾਈ ਬਣਵਾਈ ਤੇ ਅਮਰ ਸਿੰਘ ਨੂੰ ਕਿਹਾ ''ਦਵਾਈ ਕੌੜੀ ਬਹੁਤ ਹੈ।'' ਨਾਲ ਹੀ ਸ਼ਹਿਦ ਦੇਕੇ ਬਚਨ ਕੀਤਾ – ''ਉਤੋਂ ਸ਼ਹਿਦ ਖਾ ਲੈ।'' ਅਮਰ ਸਿੰਘ ਨੇ ਦਵਾਈ ਲੈ ਲਈ ਜੋ ਕਿ ਬਹੁਤ ਹੀ ਕੌੜੀ ਸੀ। ਉਪਰੋਂ ਦੀ ਸ਼ਹਿਦ ਵੀ ਪੀ ਲਿਆ ਤੇ ਮੂੰਹ ਠੀਕ ਹੋ ਗਿਆ। ਅਮਰ ਸਿੰਘ ਨੇ ਕਿਹਾ ਕਿ – ''ਸੱਚੇ ਪਾਤਸ਼ਾਹ ਜੀ ਇਹ ਦਵਾਈ ਲਿਖਾ ਦਿਓ, ਫਿਰ ਲੋੜ ਵੇਲੇ ਵਰਤੀ ਜਾ ਸਕੇ।'' ਤਾਂ ਬਚਨ ਕੀਤੋ ਨੇ ਕਿ ''ਹੁਣ ਕਦੇ ਛਪਾਕੀ ਹੋਣੀ ਹੀ ਨਹੀਂ।'' ਤਾਂ ਅਮਰ ਸਿੰਘ ਨੇ ਸਮਝਿਆ ਕਿ ਦਵਾਈ ਦਾ ਤਾਂ ਬਹਾਨਾ ਹੀ ਸੀ। ਬਖ਼ਸ਼ਿਸ਼ ਤਾਂ ਸਤਿਗੁਰ ਜੀ ਦੇ ਬਚਨਾਂ ਨਾਲ ਹੀ ਹੋ ਗਈ ਸੀ। ਬਾਣੀ ਅਨੁਸਾਰ –

ਮੇਰਾ ਵੈਦ ਗੁਰ ਗੋਵਿੰਦਾ ॥
ਹਰਿ ਹਰਿ ਨਾਮੁ ਅਉਖਧ ਮੁਖੁ ਦੇਵੈ ॥
ਕਾਟੈ ਜਮ ਕੀ ਫੰਦਾ ॥

## ਹੋਰ ਸਾਖੀ :-

ਸੰਤ ਅਮਰ ਸਿੰਘ ਜੀ ਮੰਡੀ ਰਹਿੰਦੇ ਸਨ। ਉਹਨਾਂ ਦੇ ਸਪੁੱਤਰ ਸੰਤ ਬਜਿੰਦਰ ਸਿੰਘ ਜੀ ਨੇ ਇਕ ਸਾਖੀ ਆਪਣੇ ਦਾਦਾ ਜੀ ਦੀ ਸੁਣਾਈ :

ਉਹਨਾਂ ਦੇ ਦਾਦਾ ਜੀ ਦਾ ਨਾਮ ਗੁਰਬਖਸ਼ ਸਿੰਘ ਸੀ। ਉਹ ਕਿਸੇ ਸੱਚੇ ਗੁਰੂ ਦੀ ਤਲਾਸ਼ ਵਿਚ ਸਨ। ਜਦੋਂ ਉਹਨਾਂ ਨੂੰ ਕੋਈ ਨਾ ਮਿਲਿਆ ਤਾਂ ਉਹਨਾਂ ਨੇ ਆਪਣੇ ਹੀ ਪਿੰਡ ਦੇ ਇਕ ਜੱਟ ਸਿੱਖ ਨੂੰ ਗੁਰੂ ਧਾਰਨ ਕਰ ਲਿਆ। ਉਸਦੇ ਕਈ ਅਮੀਰ ਚੇਲੇ ਸਨ। ਪਰ ਸ੍ਰ. ਗੁਰਬਖਸ਼ ਸਿੰਘ ਜੀ ਨੂੰ ਉਸਦਾ ਏਸ ਤਰ੍ਹਾਂ ਦਾ ਠਾਠ, ਪਸੰਦ ਨਾ ਆਇਆ। ਕਿਉਂਕਿ ਬਾਣੀ ਵਿਚ ਫੁਰਮਾਣ ਹੈ ''ਅੰਧਲੇ ਗੁਰ ਤੇ ਭਰਮ ਨ ਜਾਈ।'' ਸੰਤ ਅਮਰ ਸਿੰਘ ਜੀ ਨਾਮਧਾਰੀ ਬਣ ਚੁੱਕੇ ਸਨ। ਉਹ ਆਪਣੇ ਪਿਤਾ ਜੀ ਨੂੰ ਵੀ ਸਤਿਗੁਰਾਂ ਦੀ ਸ਼ਰਨ ਵਿਚ ਲੈ ਆਏ।

ਸੰਤ ਗੁਰਬਖ਼ਸ਼ ਸਿੰਘ ਜੀ ਹੁਰਾਂ ਨੇ ਸਤਿਗੁਰਾਂ ਕੋਲੋਂ ਹੋਲਾ ਮਹੱਲਾ ਕਰਨ ਦੀ ਮੰਗ ਕੀਤੀ ਜੋ ਮੰਜ਼ੂਰ ਹੋ ਗਈ। ਉਹਨਾਂ ਦਿਨਾਂ ਵਿਚ ਦੌਰਾ ਆਮ ਕਰਕੇ ਘੋੜਿਆਂ ਤੇ ਹੀ ਹੁੰਦਾ ਸੀ। ਸਤਿਗੁਰੂ ਜੀ ਦੇ ਸੂਬੇ ਤੇ ਸੰਤ ਮਹੰਤ ਆਮ ਕਰਕੇ ਘੋੜਿਆਂ ਤੇ ਹੀ ਜਾਂਦੇ ਸਨ। ਉਸ ਝੂਠੇ ਗੁਰੂ ਨੂੰ ਬੜਾ ਹੀ ਦੁੱਖ ਹੋਇਆ ਕਿ ਉਸਦਾ ਚੇਲਾ ਕੂਕਾ ਬਣ ਗਿਆ ਸੀ।

ਉਸਨੇ ਬਾਹਰੋਂ ਬਦਮਾਸ਼ ਸੱਦ ਲਏ। ਲੰਗਰ ਚਲਦਾ ਸੀ। ਪਹਿਲੇ ਤੇ ਗੁਰੂ ਦੇ ਲੰਗਰ ਵਿਚੋਂ ਸਭ ਨੇ ਪ੍ਰਸ਼ਾਦਾ ਛੱਕਿਆ ਫੇਰ ਦੀਵਾਨ ਵਿਚ ਆਕੇ ਬੈਠ ਗਏ। ਏਸ ਮੌਕੇ ਦੀ ਤਲਾਸ਼ ਵਿਚ ਸਨ ਕਿ ਕਿਸੇ ਤਰ੍ਹਾਂ ਉਹਨਾਂ ਨੂੰ ਵਾਰ ਕਰਨ ਦਾ ਮੌਕਾ ਮਿਲੇ।

ਏਨੇ ਚਿਰ ਨੂੰ ਇਕ ਮਸਤਾਨਾ ਉਹਨਾਂ ਬਦਮਾਸ਼ਾਂ ਦੇ ਉਪਰ ਡਿੱਗ ਪਿਆ। ਬੱਸ ਉਹਨਾਂ ਨੂੰ ਤੇ ਬਹਾਨਾ ਮਿਲ ਗਿਆ। ਉਹਨਾਂ ਨੇ ਤਲਵਾਰਾਂ ਕੱਢ ਲਈਆਂ। ਪਰ ਗੁਰਬਖਸ਼ ਸਿੰਘ ਜੀ ਖਾਲੀ ਹੱਥ ਹੀ ਉਹਨਾਂ ਨੂੰ ਰੋਕਣ ਲੱਗੇ। ਇਕ ਨੇ ਤਲਵਾਰ ਮਾਰੀ। ਗੁਰਬਖਸ਼ ਸਿੰਘ ਨੇ ਆਪਣੇ ਹੱਥ ਨਾਲ ਰੋਕੀ। ਉਂਗਲਾਂ ਕੱਟੀਆਂ ਗਈਆਂ ਤੇ ਉਂਗਲਾਂ ਲਮਕ ਗਈਆਂ। ਸਤਿਗੁਰੂ ਜੀ ਉਪਰ ਚੁਬਾਰੇ ਵਿਚ ਸਨ। ਉਹਨਾਂ ਨੇ ਝੱਟਪਟ ਭੱਠੀ ਵਿਚੋਂ ਸੁਆਹ ਲਿਆਕੇ ਉਪਰ ਕਪੜਾ ਬੰਨ੍ਹ ਦਿਤਾ। ਦੂਜੇ ਦਿਨ ਕੋਈ ਜ਼ਖਮ ਨਹੀਂ ਸੀ। ਸੁਆਹ ਦਾ ਤੇ ਬਹਾਨਾ ਸੀ। ਉਂਗਲਾਂ ਤੇ ਸਤਿਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਠੀਕ ਕਰ ਦਿਤੀਆਂ ਸਨ। ਜੱਥੇ ਵਾਲਿਆਂ ਨੇ ਉਹਨਾਂ ਬਦਮਾਸ਼ਾਂ ਨੂੰ ਖੂਬ ਕੁਟਾਪਾ ਚਾੜ੍ਹਿਆ। ਮਾਰ ਖਾਕੇ ਜਿਧਰੋਂ ਆਏ ਸਨ ਉਧਰ ਹੀ ਨੱਸ ਤੁਰੇ। ਸੰਤ ਅਮਰ ਸਿੰਘ ਜੀ ਦਾ ਪ੍ਰਵਾਰ ਮੰਡੀ ਰਹਿੰਦਾ ਸੀ ਤੇ ਸਤਿਗੁਰਾਂ ਦੇ ਗੁਣ ਗਾਉਂਦਾ ਸੀ। ਏਹ ਸਭ ਪ੍ਰਤਾਪ ਮੇਰੇ ਵੱਡੇ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਸੀ।



# ਉਮਰ ਬਖਸ਼ ਕੇ ਜੋਤਸ਼ੀ ਦੀ ਗੱਲ ਝੂਠੀ ਪਾਈ

ਸੰਬੰਧਤ ਸੰਤ ਮਹਿੰਦਰ ਸਿੰਘ ਜੀ ਨਾਮਧਾਰੀ

ਸੰਤ ਮਹਿੰਦਰ ਸਿੰਘ ਨਾਮਧਾਰੀ ਦੇ ਪਿਤਾ ਦਾ ਨਾਮ ਗੁਰਦੇਵ ਸਿੰਘ ਪਿੰਡ ਜੋੜਕੀਆਂ, ਜਿਲਾ ਹਨੂਮਾਨਗੜ੍ਹ ਰਾਜਸਥਾਨ ਹੈ। ਇਹ 1999 ਵਿਚ ਇੰਗਲੈਂਡ ਪਹੁੰਚੇ।

ਪਿਆਰੀ ਸਾਧ ਸੰਗਤ ਜੀ, ਇਹਨਾਂ ਦੀ ਸਾਖੀ ਹੱਡਬੀਤੀ ਹੈ ਤੇ ਮਨ ਨੂੰ ਇਕਦਮ ਦਹਿਲਾ ਦੇਣ ਵਾਲੀ ਹੈ। ਕਿਵੇਂ ਇਸ ਗੁਰਮੁਖ ਸਿੱਖ ਦੀ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰੱਖਿਆ ਕੀਤੀ ਤੇ ਕਿਵੇਂ ਹਸਪਤਾਲ ਵਿਚ ਜਾਕੇ ਸਰਗੁਣ ਸਰੂਪ ਦਰਸ਼ਨ ਦਿਤੇ।

ਇਹ ਸੰਤ ਜੀ ਪਹਿਲਾਂ ਦਿੱਲੀ ਵੀ ਰਹਿੰਦੇ ਹੁੰਦੇ ਸਨ। 1982 ਵਿਚ ਇਹ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਆਏ। ਉਥੋਂ ਲੁਧਿਆਣੇ ਆਕੇ ਦੋ ਕੁ ਸਾਲ ਹੌਜ਼ਰੀ ਦਾ ਕੰਮ ਸਿੱਖਿਆ। ਇਕ ਵਾਰੀ ਇਹ ਬਠਿੰਡੇ (ਕੋਠਾ ਗੁਰੂ ਕਾ) ਆਪਣੀ ਭੈਣ ਦੇ ਘਰ ਉਸਨੂੰ ਮਿਲਣ ਲਈ ਗਏ। ਇਹਨਾਂ ਦੀ ਭੈਣ ਦਾ ਜੇਠ ਜੋਤਿਸ਼ ਵਿਦਿਆ ਵਿਚ ਨਿਪੁੰਨ ਸੀ। ਉਸਨੇ ਇਸਨੂੰ ਹੱਥ ਵਿਖਾਉਣ ਲਈ ਕਿਹਾ। ਮਹਿੰਦਰ ਸਿੰਘ ਕਹਿਣ ਲੱਗਾ – "ਮੈਂ ਇਹਨਾਂ ਗੱਲਾਂ ਤੇ ਵਿਸ਼ਵਾਸ ਨਹੀਂ ਕਰਦਾ।" ਤਾਂ ਇਹਨਾਂ ਦੀ ਭੈਣ ਦੇ ਜੇਠ ਨੇ ਇਹਨਾਂ ਦਾ ਮਸਤਕ ਵੇਖਕੇ ਹੀ ਕਿਹਾ ਕਿ "ਆ ਤੈਨੂੰ ਕੁੱਝ ਦੱਸੀਏ।" ਉਹਦੇ ਕਹਿਣ ਮੁਤਾਬਕ ਇਸ ਤਰ੍ਹਾਂ ਸੀ – "ਮਹਿੰਦਰ ਜਿੰਦਗੀ ਦਾ ਕੁੱਝ ਪਤਾ ਨਹੀਂ ਹੁੰਦਾ। ਤੇਰੇ ਹੱਥ ਦੀ ਜੀਵਨ ਦੀ ਰੇਖਾ ਟੁੱਟਦੀ ਹੈ। ਤੂੰ ਭਜਨ ਬੰਦਗੀ ਕਰਿਆ ਕਰ। ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰਨ ਕਿ ਤੇਰੀ ਇਹ ਲਾਈਨ ਜੁੜ ਜਾਏ।"

ਮਹਿੰਦਰ ਸਿੰਘ ਨੇ ਇਸ ਗੱਲ ਤੇ ਧਿਆਨ ਨਾ ਦਿਤਾ ਤੇ ਉਹ ਸ੍ਰੀ ਭਣੀ ਸਾਹਿਬ ਆ ਗਿਆ। ਸ੍ਰੀ ਭੈਣੀ ਸਾਹਿਬ ਕਈ ਸਾਲ ਰਿਹਾ ਤੇ ਸੇਵਾ ਕਰਦਾ ਰਿਹਾ। ਉਸ ਤੋਂ ਬਾਅਦ ਦਿੱਲੀ ਆ ਗਿਆ। 1986 ਵਿਚ ਸੱਚੇ ਪਾਤਸ਼ਾਹ ਜੀ ਨਾਲ ਬੈਂਕਾਕ ਜਾਣ ਦਾ ਵੀ ਮੌਕਾ ਮਿਲਿਆ। ਮਹੀਨੇ ਬਾਅਦ ਜਦੋਂ ਦਿੱਲੀ ਵਾਪਸ ਆਏ ਤਾਂ ਸੱਚੇ ਪਾਤਸ਼ਾਹ ਜੀ ਨੇ ਏਸ ਤਰ੍ਹਾਂ ਦੇ ਬਚਨ ਕਰਿਆ ਕਰਨੇ – "ਮਹਿੰਦਰ ਨੂੰ ਵੱਡੀ ਗੱਡੀ (ਮਰਸਡੀਜ਼) ਲੈਕੇ ਦੇਣੀ ਹੈ।"

ਸੇਠ ਤ੍ਰਿਲੋਕ ਸਿੰਘ ਜੀ ਦੀ ਕੋਠੀ ਇਕ ਦਿਨ ਪੂਜਯ ਸ੍ਰੀ ਮਾਤਾ ਜੀ ਨੇ ਬਚਨ ਕੀਤਾ ਕਿ "ਗਰੀਬ ਨਿਵਾਜ਼, ਮਹਿੰਦਰ ਨੂੰ ਛੋਟੀ ਗੱਡੀ ਮਾਰੂਤੀ ਲੈ ਦਿਓ। ਭੀੜ ਬਹੁਤ ਹੁੰਦੀ ਹੈ ਤੇ ਚਲਾਉਣੀ ਸੌਖੀ ਹੁੰਦੀ ਹੈ।" ਤਾਂ ਵੀ ਸਚੇ ਪਾਤਸ਼ਾਹ ਜੀ ਨੇ ਇਹੀ ਬਚਨ ਕੀਤਾ – "ਨਹੀਂ ਛੋਟੀ ਗੱਡੀ ਦਾ ਪਤਾ ਨਹੀਂ ਹੁੰਦਾ ਕਦੋਂ ਪਲਟੀ ਖਾ ਜਾਂਦੀ ਹੈ ਤੇ ਐਕਸੀਡੈਂਟ ਹੋ ਜਾਂਦਾ ਹੈ। ਵੱਡੀ ਗੱਡੀ ਵਿਚ ਸੇਫਟੀ ਹੁੰਦੀ ਹੈ।"

ਇਹ ਸ੍ਰੀ ਸਤਿਗੁਰੂ ਜੀ ਦਾ ਆਪਣੇ ਸੇਵਕਾਂ ਪ੍ਰਤੀ ਪਿਆਰ ਹੈ। ਉਹ ਕਿੰਨਾ ਚਾਅ ਕਰਦੇ ਨੇ ਕਿ ਉਹਨਾਂ ਦੇ ਪਿਆਰੇ ਗੱਡੀਆਂ ਤੇ ਘੁੰਮਣ ਫਿਰਨ। ਆਖਰਕਾਰ 1989 ਵਿਚ ਇਕ ਦਿਨ ਸ਼ਾਮ ਨੂੰ ਸੱਚੇ ਪਾਤਸ਼ਾਹ ਜੀ ਦਾ ਸ੍ਰੀ ਭੈਣੀ ਸਾਹਿਬ ਤੋਂ ਫੋਨ ਆਇਆ ਕਿ "ਮਹਿੰਦਰ ਤੂੰ ਸਵੇਰੇ ਸ੍ਰੀ ਭੈਣੀ ਸਾਹਿਬ ਪਹੁੰਚ।" ਮਹਿੰਦਰ ਉਦੋਂ ਦਿੱਲੀ ਵਿਖੇ ਕਰੋਲ ਬਾਗ ਚਾਈਨਾ ਮਾਰਕੀਟ ਵਿਖੇ ਰਹਿੰਦਾ ਸੀ। ਉਸਨੇ ਝੱਟ ਨਾਲ ਆਪਣਾ ਬੈਗ ਤਿਆਰ ਕੀਤਾ ਤੇ ਸ੍ਰੀ ਭੈਣੀ ਸਾਹਿਬ ਜਾਣ ਲਈ ਦਿੱਲੀ ਬੱਸ ਅੱਡੇ ਤੇ ਪਹੁੰਚ ਗਿਆ। ਉਥੋਂ ਪੰਜਾਬ ਰੋਡਵੇਜ ਦੀਆਂ ਸਾਰੀਆਂ ਬੱਸਾਂ ਨਿਕਲ ਚੁੱਕੀਆਂ ਸਨ। ਇਕ ਪ੍ਰਾਈਵੇਟ ਬੱਸ ਛੋਟੀ ਵੀਡੀਓ ਕੋਚ ਜਿਹੜੀ ਕਿ ਲਾਲ ਕਿਲ੍ਹੇ ਤੋਂ ਚਲਣੀ ਸੀ। ਉਹ ਗੱਡੀ 10 ਕੁ ਵਜੇ ਉਥੋਂ ਚੱਲੀ। ਮਹਿੰਦਰ ਉਸ ਬੱਸ ਵਿਚ ਬੈਠ ਗਿਆ। ਉਸ ਵਿਚ ਉਸਨੂੰ 6 ਨੰ. ਸੀਟ ਮਿਲੀ। ਡਰਾਈਵਰ ਜਰਾ ਕੁ ਸ਼ਰਾਬੀ ਜਿਹਾ ਲੱਗਦਾ ਸੀ ਸੋ ਮਹਿੰਦਰ ਨੇ ਸੋਚਿਆ ਕਿ ਕਿਤੇ ਐਕਸੀਡੈਂਟ ਨਾ ਕਰ ਦੇਵੇ ਬੱਸ ਦਾ। ਇਸੇ ਸੋਚ ਨੂੰ ਮੁੱਖ ਰੱਖਦਿਆਂ ਉਸਨੇ ਆਪਣਾ ਬੈਗ ਤਾਂ 6 ਨੰ. ਸੀਟ ਤੇ ਹੀ ਰਹਿਣ ਦਿਤਾ ਪਰ ਆਪ ਬੱਸ ਦੀ ਪਿਛਲੀ ਸੀਟ ਤੇ ਜਾਕੇ ਬੈਠ ਗਿਆ। ਬੱਸ ਸਫਰ ਕਰਦੀ ਕਰਦੀ ਨੇ ਅੰਬਾਲਾ ਪਾਰ ਕੀਤਾ ਹੀ ਸੀ ਕਿ ਦੋਰਾਹੇ ਕੋਲ ਜਾਕੇ ਇਕ ਟਰੱਕ ਦੇ ਨਾਲ ਬੱਸ ਦਾ ਐਕਸੀਡੈਂਟ ਹੋ ਗਿਆ। ਬੱਸ ਵਿਚਲੀਆਂ 14 ਸਵਾਰੀਆਂ ਤਾਂ ਉਥੇ ਹੀ ਖਤਮ ਹੋ ਗਈਆਂ।

ਮਹਿੰਦਰ ਵੀ ਬੇਹੋਸ਼ ਹੋ ਚੁੱਕਾ ਸੀ। ਉਸਨੂੰ ਨਹੀਂ ਪਤਾ ਕਿ ਕਿਸ ਨੇ ਉਸਨੂੰ ਬੱਸ ਤੋਂ ਬਾਹਰ ਕੱਢਕੇ ਫੁੱਟਪਾਥ ਤੇ ਪਾ ਦਿਤਾ ਸੀ। ਜਦੋਂ ਉਸਨੂੰ ਮਾੜੀ ਮੋਟੀ ਹੋਸ਼ ਆਉਂਦੀ ਸੀ ਤੇ ਉਸਨੂੰ ਪਤਾ ਲੱਗਾ ਕਿ ਉਸਦੇ ਸਿਰ ਤੇ ਪੱਗ ਨਹੀਂ ਸੀ ਤੇ ਇਕ ਪਾਸਾ ਕੰਮ ਨਹੀਂ ਸੀ ਕਰ ਰਿਹਾ। ਏਨੇ ਨੂੰ ਉਥੇ ਇਕ ਬਾਬਾ ਆਇਆ। ਮਹਿੰਦਰ ਨੇ ਉਸ ਬਾਬੇ ਨੂੰ ਆਖਿਆ – "ਬਾਬਾ ਜੀ ਮੇਰੇ ਸਿਰ ਤੇ ਪੱਗ ਬੰਨ੍ਹ ਦਿਓ। ਮੇਰਾ ਇਕ ਪਾਸਾ ਕੰਮ ਨਹੀਂ ਕਰ ਰਿਹਾ। ਮੈਂ ਤਾਂ ਹੁਣ ਬੱਸ ਖਤਮ ਹੀ ਹੋਣ ਵਾਲਾ ਹਾਂ।"

ਤਾਂ ਉਸ ਬਾਬੇ ਨੇ ਮਹਿੰਦਰ ਦੇ ਸਿਰ ਤੇ ਪਿਆਰ ਨਾਲ ਹੱਥ ਫੇਰਦਿਆਂ ਆਖਿਆ – "ਪੁੱਤ ਤੈਨੂੰ ਕੁੱਝ ਨਹੀਂ ਹੋਣ ਵਾਲਾ। ਤੂੰ ਗੁਰੂ ਦਾ ਸਿੱਖ ਹੈ। ਆਪੇ ਹੀ ਗੁਰੂ ਤੇਰੀ ਰੱਖਿਆ

ਕਰੇਗਾ।'' ਮਹਿੰਦਰ ਨੇ ਫੇਰ ਕਿਹਾ - ''ਬਾਬਾ ਜੀ, ਮੈਨੂੰ ਥੋੜ੍ਹਾ ਜਿਹਾ ਪਾਣੀ ਪਿਲਾ ਦਿਓ ਤੇ ਮੇਰੀ ਪੱਗ ਮੇਰੇ ਸਿਰ ਤੇ ਬੰਨ੍ਹ ਦਿਓ।'' ਤਾਂ ਉਸ ਬਾਬੇ ਨੇ ਕਿਹਾ - ''ਪੁੱਤ ਪਾਣੀ ਨਹੀਂ ਤੈਨੂੰ ਪਿਲਾਉਣਾ, ਤੇਰੇ ਸੱਟ ਲੱਗੀ ਹੋਈ ਹੈ। ਪਾਣੀ ਐਵੇਂ ਨੁਕਸਾਨ ਕਰੇਗਾ।'' ਇਹ ਕਹਿਕੇ ਪੱਗ ਉਹਨਾਂ ਨੇ ਮਹਿੰਦਰ ਦੇ ਸਿਰ ਤੇ ਬੰਨ੍ਹ ਦਿਤੀ ਤੇ ਉਸਨੂੰ ਉਸੇ ਹੀ ਫੁੱਟਪਾਥ ਤੇ ਲਿਟਾਕੇ ਆਪ ਅਲੋਪ ਹੋ ਗਏ।

ਸਵੇਰੇ 6-7 ਵਜੇ ਪੁਲਿਸ ਆ ਗਈ। ਐਕਸੀਡੈਂਟ ਸਵੇਰੇ 4 ਕੁ ਵਜੇ ਦੇ ਕਰੀਬ ਹੋਇਆ ਸੀ। ਜਦੋਂ ਮਹਿੰਦਰ ਨੇ ਦੇਖਿਆ ਤਾਂ ਲਾਸ਼ਾਂ ਦੇ ਢੇਰ ਲੱਗੇ ਹੋਏ ਸਨ। ਐਵੇਂ 2-3 ਆਦਮੀ ਹੀ ਬਚੇ ਹੋਏ ਸਨ। ਮਹਿੰਦਰ ਦੇ ਨਾਲ ਦੀਆਂ ਪਿਛਲੀਆਂ ਸੀਟਾਂ ਦੇ ਆਦਮੀ ਵੀ ਦਿੱਲੀ ਦੇ ਹੀ ਸਨ। ਬਾਅਦ ਵਿਚ ਹਸਪਤਾਲ ਜਾਕੇ ਜਾਣ-ਪਛਾਣ ਹੋਈ। ਬਾਕੀ ਫੱਟੜਾਂ ਨੂੰ ਪੁਲਿਸ ਵਾਲਿਆਂ ਨੇ ਟਾਟਾ-407 ਟਰੱਕ ਵਿਚ ਉਦਾਂ ਹੀ ਸੁੱਟ ਦਿਤਾ ਤੇ ਮਹਿੰਦਰ ਨੂੰ ਮਾਰੂਤੀ ਵੈਨ ਵਿਚ ਇਦਾਂ ਬਿਠਾਇਆ ਕਿ ਕੋਈ ਝਟਕਾ ਨਾ ਲੱਗੇ।

ਡ੍ਰਾਈਵਰ ਨੇ ਲੁਧਿਆਣੇ C.M.C. ਹਸਪਤਾਲ ਵਿਖੇ 7 ਵਜੇ ਪਹੁੰਚਾ ਦਿਤਾ। ਮਹਿੰਦਰ ਦੇ ਉਪਰ ਤੇ ਕੋਈ ਚੋਟ ਦਾ ਨਿਸ਼ਾਨ ਨਹੀਂ ਸੀ। ਡਾਕਟਰਾਂ ਨੇ ਸਾਰੇ ਮਰੀਜਾਂ ਦਾ ਚੈਕ-ਅਪ ਕੀਤਾ ਪਰ ਮਹਿੰਦਰ ਵੱਲ ਕੋਈ ਧਿਆਨ ਨਾ ਦਿਤਾ। ਆਖਰ ਤੇ ਡਾਕਟਰ ਮਾਥੁਰ ਸਾਹਿਬ ਆਏ ਤੇ ਉਹਨਾਂ ਨੇ ਮਹਿੰਦਰ ਨੂੰ ਬੜੇ ਧਿਆਨ ਨਾਲ ਵੇਖਿਆ ਤੇ ਪੁੱਛਿਆ - ''ਕਾਕਾ ਤੇਰੇ ਸੱਟ ਕਿਥੇ ਲੱਗੀ ਹੈ ?'' ਤਾਂ ਮਹਿੰਦਰ ਨੇ ਆਖਿਆ - ''ਮੇਰੀ ਤੇ ਲੱਗਦਾ ਹੈ ਪਿੱਠ ਸੁੰਨ ਹੋ ਗਈ ਹੈ।''

ਫੇਰ ਉਸਨੇ ਜਦੋਂ ਜ਼ਰਾ ਕੁ ਧੌਣ ਤੇ ਹੱਥ ਲਾਇਆ ਤਾਂ ਮਹਿੰਦਰ ਦੀ ਚੀਕ ਨਿਕਲੀ। ਡਾ. ਮਾਥੁਰ ਨੇ ਦੱਸਿਆ - ''ਕਾਕਾ ਤੇਰੀ ਤਾਂ ਰੀੜ੍ਹ ਦੀ ਹੱਡੀ ਕਰੈਕ ਹੋ ਗਈ ਹੈ। ਇਸਦਾ ਓਪਰੇਸ਼ਨ ਕਰਨਾ ਪਵੇਗਾ। ਤੂੰ ਏਧਰ ਓਧਰ ਨਹੀਂ ਵੇਖਣਾ।''

ਪੁਲਿਸ ਵਾਲੇ ਆਕੇ ਕੋਈ ਐਡਰੈਸ ਵਗੈਰਾ ਪੁੱਛਣ ਲੱਗੇ। ਮਹਿੰਦਰ ਸਿੰਘ ਨੇ ਸ੍ਰੀ ਭੈਣੀ ਸਾਹਿਬ ਦਾ ਟੇਲੀਫੋਨ ਨੰਬਰ ਦੇ ਦਿਤਾ ਤੇ ਨਾਲ ਹੀ ਸੁਰਿੰਦਰ ਸਿੰਘ ਜੀ ਲੁਧਿਆਣੇ ਦਾ ਨੰਬਰ ਦੇ ਦਿਤਾ। ਪੁਲਿਸ ਵਾਲਿਆਂ ਨੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਨੂੰ ਐਕਸੀਡੈਂਟ ਬਾਰੇ ਦੱਸਿਆ। ਏਨੇ ਚਿਰ ਨੂੰ ਮਹਿੰਦਰ ਸਿੰਘ ਦੇ ਐਕਸਰੇ ਵਗੈਰਾ ਕਰਵਾ ਕੇ ਉਸਨੂੰ ਓਪਰੇਸ਼ਨ ਥੀਏਟਰ ਵਿਚ ਲੈ ਗਏ। ਡਾਕਟਰ ਆਇਆ ਤੇ ਉਸਨੇ ਕਿਹਾ ਕਿ ਇਸਦੇ ਕੇਸ ਕੱਟਣੇ ਪੈਣਗੇ। ਡਾਕਟਰ ਨੇ ਨਰਸ ਨੂੰ ਬੁਲਾਇਆ ਤੇ ਕੇਸ ਕੱਟਣ ਲਈ ਆਖਿਆ। ਮਹਿੰਦਰ ਨੇ ਨਰਸ ਨੂੰ ਵਾਪਸ ਕਰ ਦਿਤਾ ਇਹ ਕਹਿ ਕੇ ਕਿ ਉਹ ਕੇਸ ਨਹੀਂ ਕਟਾਏਗਾ। ਡਾਕਟਰ ਨੇ ਮਹਿੰਦਰ ਨੂੰ ਪੁੱਛਿਆ - ''ਕਾਕਾ ਤੇਰੇ ਕੋਲ ਪੈਸੇ ਹੈਂਗੇ ਨੇ ?'' ਤਾਂ ਮਹਿੰਦਰ ਨੇ ਕਿਹਾ - ''ਮੇਰੀ ਜੇਬ ਵਿਚ ਵੇਖ ਲਓ ਉਹਦੇ ਵਿਚ ਹੀ ਥੋੜ੍ਹੇ ਬਹੁਤ ਪੈਸੇ ਹੋਣਗੇ।'' ਘੜੀ ਪੈਸੇ ਤਾਂ ਸਭ ਪੁਲਿਸ ਵਾਲਿਆਂ ਨੇ ਪਹਿਲਾਂ ਹੀ ਲੈ ਲਏ ਹੋਏ ਸਨ।

ਜਦ ਮਹਿੰਦਰ ਨੇ ਕਿਹਾ ਕਿ ਮੈਂ ਕੇਸ ਨਹੀਂ ਕਟਾਉਣੇ ਤਾਂ ਡਾਕਟਰ ਨੇ ਗੁਸੇ ਨਾਲ ਨਰਸ ਨੂੰ ਕਿਹਾ - ''ਡਾਕਟਰ ਮੈਂ ਹਾਂ ਕਿ ਇਹ ਹੈ। ਇਹਦੇ ਵਾਲ ਛੇਤੀ ਕਟੋ।'' ਏਨੇ ਨੂੰ ਉਹਨਾਂ ਨੇ ਨਾਈ ਨੂੰ ਬੁਲਾਇਆ ਤੇ ਮਹਿੰਦਰ ਦੇ ਵਾਲ ਕੱਟ ਦਿਤੇ। ਓਪਰੇਸ਼ਨ ਸ਼ੁਰੂ ਹੋ ਗਿਆ।

ਅਜੇ ਇਕ ਪਾਸੇ ਦਾ ਓਪਰੇਸ਼ਨ ਚਲ ਰਿਹਾ ਸੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਇਕ ਦੋ ਸਿੱਖਾਂ ਸਮੇਤ ਹਸਪਤਾਲ ਆ ਗਏ ਤੇ ਓਪਰੇਸ਼ਨ ਵਾਲੇ ਕਮਰੇ ਵਿਚ ਹੀ ਆਣ ਪਹੁੰਚੇ ਤੇ ਆਕੇ ਮਹਿੰਦਰ ਦੇ ਖੱਬੇ ਪਾਸੇ ਹੀ ਖੜ੍ਹੇ ਹੋ ਗਏ। ਮਹਿੰਦਰ ਵੇਖ ਤਾਂ ਨਹੀਂ ਸੀ ਸਕਦਾ ਪਰ ਸੁਣ ਸਭ ਕੁੱਝ ਰਿਹਾ ਸੀ। ਸੱਚੇ ਪਾਤਸ਼ਾਹ ਜੀ ਨੇ ਆਉਂਦਿਆਂ ਹੀ ਮਹਿੰਦਰ ਦੇ ਕੇਸ ਕੱਟੇ ਵੇਖੇ ਤਾਂ ਬਚਨ ਕੀਤਾ ਬੜੇ ਗੁੱਸੇ ਵਿਚ - ''ਜੇ ਕਿਤੇ ਭੁੱਲਾ ਭਟਕਾ ਮੇਰਾ ਕੋਈ ਸਿੱਖ ਏਥੇ ਆ ਹੀ ਜਾਂਦਾ ਹੈ ਤਾਂ ਇਹਦਾ ਮਤਲਬ ਇਹ ਤਾਂ ਨਹੀਂ ਕਿ ਤੁਸੀਂ ਉਸਦੇ ਕੇਸ ਹੀ ਕੱਟ ਦਿਓ।''

ਫਿਰ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ - ''ਮਹਿੰਦਰ ਤੂੰ ਹੌਂਸਲਾ ਰੱਖ, ਕੇਸ ਫੇਰ ਆ ਜਾਣਗੇ। ਤੂੰ ਬਿਲਕੁਲ ਠੀਕ ਹੋ ਜਾਵੇਗਾ। ਕੇਸ ਅੱਗੇ ਤੋਂ ਵੀ ਵੱਡੇ ਵੱਡੇ ਆਉਣਗੇ।'' ਜਿਉਂ ਹੀ ਮਹਿੰਦਰ ਦੇ ਖੱਬੇ ਪਾਸੇ ਖੜ੍ਹੇ ਹੋਕੇ ਸੱਚੇ ਪਾਤਸ਼ਾਹ ਜੀ ਹੌਂਸਲਾ ਦੇ ਰਹੇ ਸਨ, ਮਹਿੰਦਰ ਨੂੰ ਇਉਂ ਲੱਗ ਰਿਹਾ ਸੀ ਜਿਵੇਂ ਕਿ ਉਹਦੇ ਸਰੀਰ ਵਿਚ ਬਿਜਲੀ ਦੀ ਤਾਰ ਘੁੰਮ ਰਹੀ ਹੈ ਤੇ ਕਰੰਟ ਆ ਰਿਹਾ ਸੀ।

ਇਸ ਤੋਂ 6 ਕੁ ਮਹੀਨੇ ਪਹਿਲਾਂ ਮਹਿੰਦਰ ਦੇ ਤਾਏ ਦੀ ਰੀੜ ਦੀ ਹੱਡੀ ਟੁੱਟ ਗਈ ਸੀ ਤੇ ਉਹ ਚੜ੍ਹਾਈ ਕਰ ਗਿਆ ਸੀ। ਪਰ ਹੁਣ ਮਹਿੰਦਰ ਨੂੰ ਪੂਰਾ ਭਰੋਸਾ ਸੀ ਕਿ ਉਸਨੂੰ ਕੁੱਝ ਨਹੀਂ ਸੀ ਹੋਣ ਵਾਲਾ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਇਕ ਦੋ ਬਚਨ ਕੀਤੇ ਤੇ ਉਹ ਉਥੋਂ ਸ੍ਰੀ ਭੈਣੀ ਸਾਹਿਬ ਆ ਗਏ। ਡਾਕਟਰ ਨੇ ਦੂਜੇ ਪਾਸੇ ਦਾ ਵੀ ਓਪਰੇਸ਼ਨ ਕਰ ਦਿਤਾ। ਉਸ ਵੇਲੇ ਸੰਧੂਆਂ ਦੀ ਕੁੜੀ ਨਰਸ ਸੀ। ਕਿਉਂਕਿ ਮਹਿੰਦਰ ਪਾਸਾ ਤਕ ਨਹੀਂ ਪਰਤ ਸਕਦਾ ਸੀ। ਸੱਚੇ ਪਾਤਸ਼ਾਹ ਜੀ ਆਉਂਦੇ ਜਾਂਦੇ ਮਹਿੰਦਰ ਨੂੰ ਹਸਪਤਾਲ ਹੀ ਦਰਸ਼ਨ ਦੇਕੇ ਨਿਵਾਜ਼ਦੇ ਰਹੇ। ਗਰੀਬ ਨਿਵਾਜ਼ ਨੇ ਜੋਤਸ਼ੀ ਦੀ ਗੱਲ ਝੂਠੀ ਪਾ ਦਿਤੀ ਮਹਿੰਦਰ ਨੂੰ ਉਮਰ ਬਖਸ਼ ਕੇ। ਬਾਣੀ ਵਿਚ ਆਉਂਦਾ ਹੈ - ''ਪ੍ਰਭ ਭਾਵੈ ਬਿਨ ਸਾਸ ਤੇ ਰਾਖੈ।'' ਤੇ ਮਹਿੰਦਰ ਨੂੰ ਤਾਂ ਸਾਹ ਅਜੇ ਆ ਹੀ ਰਹੇ ਸਨ। ਉਹ ਤੇ ਮੋਇਆ ਨੂੰ ਵੀ ਜਿਵਾਲਣ ਵਾਲਾ ਹੈ ਇਹ ਤੇ ਗੱਲ ਸਤਿਗੁਰਾਂ ਦੇ ਕੌਤਕ ਦੀ ਸੀ।

# ਬੱਚਿਆਂ ਦੀ ਦੇਖਭਾਲ ਹੀ ਬੀਬੀਆਂ ਦੀ ਅਸਲੀ ਸੇਵਾ ਹੈ

ਸੰਬੰਧਤ ਸੰਤ ਕੁਲਦੀਪ ਸਿੰਘ ਚਾਨਾ (ਯੂ.ਕੇ.) ਅਤੇ ਬੀਬੀ ਹਰਭਜਨ ਕੌਰ ਜੀ ਚਾਨਾ

ਬੀਬੀ ਹਰਭਜਨ ਕੌਰ ਦੇ ਪਿਤਾ ਜੀ ਨਾਮਧਾਰੀ ਸਨ। ਉਹ ਮਿਲਟਰੀ ਇੰਜੀਨੀਅਰਿੰਗ ਸਰਵਿਸ ਝਾਂਸੀ ਵਿਚ ਓਵਰਸੀਅਰ ਸਨ। ਪਰ ਇਹਨਾਂ ਦੇ ਸਹੁਰਾ ਪ੍ਰਵਾਰ ਖੁਲ੍ਹੇ ਹੀ ਹਨ। ਝਾਂਸੀ ਵਿਚ ਹੀ ਇਕ ਕਿਸ਼ਨ ਸਿੰਘ ਨਾਮਧਾਰੀ ਸਨ। ਉਹਨਾਂ ਨੇ ਭਜਨ ਤਾਂ ਬਹੁਤ ਕਰਨਾ ਪਰ ਘਰ ਕਿਸੇ ਨੂੰ ਪਤਾ ਨਾ ਲੱਗਣ ਦੇਣਾ। ਸਾਰੀ ਸਾਰੀ ਰਾਤ ਮਾਲਾ ਫੇਰਦੇ ਰਹਿਣਾ। ਜਦੋਂ ਕਿਸੇ ਦੇ ਉਠਣ ਦੀ ਆਵਾਜ਼ ਵਗੈਰਾ ਆਉਣੀ ਤਾਂ ਝੱਟ ਨਾਲ ਉਪਰ ਚਾਦਰ ਕਰਕੇ ਸੌਂ ਜਾਣਾ। ਇਹੋ ਜਿਹੇ ਸਨ ਗੁਪਤ ਸਾਧੂ ਬਿਰਤੀ ਵਾਲੇ ਬੀਬੀ ਹਰਭਜਨ ਕੌਰ ਦੇ ਪਿਤਾ ਜੀ। ਏਥੇ ਕਿਸ਼ਨ ਸਿੰਘ ਨਾਮਧਾਰੀ ਉਹਨਾਂ ਦੇ ਗੁਰੂ ਭਾਈ ਸਨ। ਉਹਨਾਂ ਨੇ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਸਿਲਕ ਦਾ ਸੂਟ ਤੇ ਤਿੱਲੇ ਵਾਲਾ ਜੋੜਾ ਪਹਿਨਦੇ ਹੁੰਦੇ ਸਨ। ਠਾਠ ਗੁਰੂ ਗੋਬਿੰਦ ਸਿੰਘ ਜੀ ਵਰਗਾ ਰੱਖਦੇ ਸਨ ਤੇ ਨੂਰ ਏਦਾਂ ਦਾ ਮੁੱਖ ਤੇ ਕਿ ਉਹਨਾਂ ਦੇ ਨੇਤਰਾਂ ਵੱਲ ਨਹੀਂ, ਚਰਨਾਂ ਦੇ ਹੀ ਕੋਈ ਦਰਸ਼ਨ ਕਰ ਸਕਦਾ ਸੀ।

ਇਕ ਵਾਰ ਜਲੰਧਰ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਪਿਤਾ ਜੀ ਨੂੰ ਪਤਾ ਲੱਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਬਸਤੀ ਭੂਰੇਖਾਂ ਜਲੰਧਰ ਦਰਸ਼ਨ ਦੇ ਰਹੇ ਸਨ ਤਾਂ ਬੀਬੀ ਹਰਭਜਨ ਵੀ ਆਪਣੇ ਪਿਤਾ ਦੇ ਨਾਲ ਦਰਸ਼ਨ ਕਰਨ ਗਈ। ਉਥੇ ਜਾਕੇ ਪਤਾ ਲੱਗਾ ਕਿ ਪਾਤਸ਼ਾਹ ਜੀ ਦਾ ਸੁਨੇਹਾ ਮਿਲਿਆ ਕਿ ਉਹ ਆਪ ਆ ਨਹੀਂ ਪਾਉਣਗੇ ਕਿਸੇ ਕਾਰਨ ਲੇਟ ਹਨ ਇਸ ਕਰਕੇ ਸਾਧ ਸੰਗਤ ਦੀਵਾਨ ਦਾ ਭੋਗ ਪਾ ਦੇਵੇ।

ਭੋਗ ਪੈ ਗਿਆ। ਰਿਕਸ਼ਾ ਕੋਈ ਮਿਲਿਆ ਨਾ। ਬੀਬੀ ਹਰਭਜਨ ਕੌਰ, ਉਹਨਾਂ ਦੇ ਪਿਤਾ ਜੀ ਤੇ ਹੋਰ ਸਿੱਖ ਪੈਦਲ ਹੀ ਚਲ ਪਏ। ਅਜੇ ਥੋੜ੍ਹੀ ਦੂਰ ਹੀ ਗਏ ਹੋਣਗੇ ਕਿ ਕੀ ਵੇਖਦੇ ਹਨ ਕਿ ਬੀਬੀ ਹਰਭਜਨ ਕੌਰ ਦੇ ਪਿਤਾ ਜੀ ਜਿਹੜੀ ਗੱਡੀ ਲੰਘੇ ਉਸਨੂੰ ਨਮਸਕਾਰ ਕਰੀ ਜਾਣ। ਬਿਰਤੀ ਮਸਤਾਨੀ ਜੁ ਹੋ ਗਈ ਸੀ। ਏਨੇ ਨੂੰ 10-15 ਮਿੰਟ ਬਾਅਦ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵੀ ਗੱਡੀ ਆ ਗਈ। ਪਿਤਾ ਜੀ ਨੇ ਉਸ ਗੱਡੀ ਨੂੰ ਵੀ ਨਮਸਕਾਰ ਕਰ ਦਿਤਾ। ਸੱਚੇ ਪਾਤਸ਼ਾਹ ਜੀ ਨੇ ਗੱਡੀ ਰੋਕਕੇ ਪਿਤਾ ਜੀ ਨੂੰ ਹੁਕਮ ਕੀਤਾ - ''ਡੇਰੇ ਆ ਜਾਓ।'' ਡੇਰੇ ਪਹੁੰਚ ਗਏ। ਉਪਰ ਜਾਣ ਦੀ ਕੋਸ਼ਿਸ਼ ਕੀਤੀ ਤਾਂ ਪਹਿਰੂ ਨੇ ਰੋਕਿਆ। ਪਾਤਸ਼ਾਹ ਜੀ ਨੇ ਅੰਦਰੋਂ ਹੀ ਹੁਕਮ ਕੀਤਾ - ''ਇਹਨਾਂ ਨੂੰ ਉਪਰ ਆਣ ਦਿਓ।''

ਫੇਰ ਬੀਬੀ ਹਰਭਜਨ ਕੌਰ ਦਾ ਆਨੰਦ ਹੋ ਗਿਆ। ਬੀਬੀ ਜੀ ਏਥੇ ਅਫਰੀਕਾ ਆ ਗਏ। ਪਾਤਸ਼ਾਹ ਜੀ ਦਾ ਅਫਰੀਕਾ ਦਾ ਦੌਰਾ ਸੀ। ਬੀਬੀ ਦੀ ਸੱਸ ਨੇ ਛੋਟੇ ਛੋਟੇ ਬੱਚਿਆਂ ਦੀ ਵੀ ਪ੍ਰਵਾਹ ਨਾ ਕਰਨੀ। ਸਾਰਾ ਦਿਨ ਗੁਰਦੁਆਰੇ ਜਾਕੇ ਸਾਧ ਸੰਗਤ ਦੀ ਸਤਿਗੁਰੂ ਜੀ ਦੀ ਸੇਵਾ ਵਿਚ ਰਹਿਣਾ। ਸਤਿਗੁਰੂ ਜੀ ਉਹਨਾਂ ਦੀ ਸੱਸ ਨੂੰ 'ਮਾਈ ਜੀ' ਕਹਿਕੇ ਬੁਲਾਉਂਦੇ ਸਨ। ਮਾਈ ਜੀ ਨੇ ਸੇਵਾ ਵਿਚ ਚਲੇ ਜਾਣਾ ਤੇ ਬੀਬੀ ਹਰਭਜਨ ਕੌਰ ਦੇ ਮਨ ਵਿਚ ਆਉਣਾ ਕਿ ''ਮੈਂ ਤਾਂ ਘਰ ਜੋਗੀ ਹੀ ਰਹਿ ਜਾਂਦੀ ਹਾਂ ਨਿੱਕੇ ਨਿੱਕੇ ਬੱਚਿਆਂ ਕੋਲ। ਮੇਰੇ ਕੋਲੋਂ ਤਾਂ ਸਾਧ ਸੰਗਤ ਵਿਚ ਜਾਇਆ ਹੀ ਨਹੀਂ ਜਾਂਦਾ ਤੇ ਮੈਂ ਸੇਵਾ ਕਿੱਥੇ ਕਰਾਂ ?'' ਬੱਸ ਇਹੋ ਹੀ ਗਿੱਲਾ ਸ਼ਿਕਵਾ ਰਹਿੰਦਾ ਬੀਬੀ ਨੂੰ ਆਪਣੇ ਮਨ ਨਾਲ। ਇਕ ਦਿਨ ਉਸ ਅੰਤਰਯਾਮੀ ਸਤਿਗੁਰੂ ਜੀ ਨੇ ਇਸ ਗੱਲ ਦਾ ਵੀ ਨਿਸਤਾਰਾ ਕਰ ਦਿਤਾ।

ਇਕ ਦਿਨ ਸ਼ਾਮ ਨੂੰ ਬੀਬੀ ਹਰਭਜਨ ਕੌਰ ਸਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਗਏ। ਬੀਬੀ ਜੀ ਅਜੇ ਲਾਈਨ ਵਿਚ ਹੀ ਖੜ੍ਹੇ ਸਨ ਕਿ ਸ੍ਰੀ ਸਤਿਗੁਰੂ ਜੀ ਬਚਨ ਕਰਨ ਲੱਗੇ - ''ਬੱਚੇ ਦੇਸ਼ ਦੀ ਸ਼ਾਨ ਹਨ। ਬੀਬੀਆਂ ਨੂੰ ਚਾਹੀਦਾ ਹੈ ਕਿ ਉਹ ਬੱਚੇ ਦੀ ਦੇਖ-ਰੇਖ ਵਿਚ ਕੋਈ ਕਮੀ ਨਾ ਛੱਡਣ। ਬੱਚਿਆਂ ਦੀ ਦੇਖ ਭਾਲ ਹੀ ਬੀਬੀਆਂ ਦੀ ਅਸਲੀ ਸੇਵਾ ਹੈ ਦੇਸ਼, ਕੌਮ ਤੇ ਧਰਮ ਲਈ। ਕਿਉਂਕਿ ਬੱਚੇ ਦੇਸ਼, ਕੌਮ ਤੇ ਧਰਮ ਦੀ

ਜਿੰਦ ਜਾਨ ਹਨ। ਜੇ ਸਾਡੇ ਬੱਚੇ ਚੰਗੇ ਨਿਕਲਣਗੇ ਤਾਂ ਹੀ ਇਹ ਆਪਣੀ ਕੌਮ ਨੂੰ ਸੰਵਾਰਣਗੇ, ਦੇਸ਼ ਅੱਛਾ ਹੋਵੇਗਾ। ਜੇ ਕਰ ਤੁਸੀਂ ਬੱਚੇ ਕਿਸੇ ਹੋਰ ਦੇ ਹਵਾਲੇ ਕਰਕੇ ਆ ਜਾਂਦੇ ਹੋ ਤਾਂ ਉਹ ਹੋਰਨਾਂ ਦੇ ਹੱਥੋਂ ਪਤਾ ਨਹੀਂ ਕਿਦਾਂ ਦਾ ਪ੍ਰਸ਼ਾਦਾ ਛਕਦੇ ਹਨ। ਇਸ ਕਰਕੇ ਬੀਬੀਆਂ ਦੀ ਘਰ ਰਹਿਕੇ ਹੀ ਸੇਵਾ ਮੰਜੂਰ ਹੈ।'' ਬੀਬੀ ਹਰਭਜਨ ਕੌਰ ਦੇ ਮਨ ਦੀ ਗਲਤ ਫਹਿਮੀ ਗਰੀਬ ਨਿਵਾਜ਼ ਜੀ ਨੇ ਨਵਿਰਤ ਕਰ ਦਿਤੀ।

## ਹੋਰ ਸਾਖੀ :-

ਇਕ ਹੋਰ ਘਟਨਾ ਬੀਬੀ ਜੀ ਨੇ ਇੰਜ ਸੁਣਾਈ : ਸੂਬਾ ਦਸੌਂਧਾ ਸਿੰਘ ਫਲੌਰ ਦੇ ਸਨ। ਉਹ ਸੱਚੇ ਪਾਤਸ਼ਾਹ ਜੀ ਦੇ ਨਾਲ ਦੌਰੇ ਤੇ ਆਉਂਦੇ ਹੁੰਦੇ ਸਨ। ਸੱਚੇ ਪਾਤਸ਼ਾਹ ਜੀ ਤੋਂ ਮਗਰੋਂ ਵੀ ਰਹਿਣਾ, ਦੀਵਾਨ ਲਾਉਣੇ ਤੇ ਕਥਾ ਸੁਣਾਉਣੀਆਂ। ਇਕ ਦਿਨ ਸੂਬਾ ਦਸੌਂਧਾ ਸਿੰਘ ਜੀ ਨੇ ਕਿਹਾ ਕਿ ''ਆ ਬੀਬੀ ਮੈਂ ਤੇਰਾ ਹੱਥ ਵੇਖਾਂ।''ਬੀਬੀ ਨੇ ਕਿਹਾ - ''ਮੈਂ ਨਹੀਂ ਕਿਸੇ ਨੂੰ ਹੱਥ ਦਿਖਾਉਂਦੀ ਹੁੰਦੀ।'' ਤਾਂ ਸੂਬਾ ਜੀ ਬਚਨ ਕੀਤਾ ਕਿ ਮੈਂ ਉਸ ਤਰ੍ਹਾਂ ਹੀ ਦੱਸ ਦਿੰਦਾ ਹਾਂ - ''ਚੰਗਾ ਮੈਂ ਤੇਰੀ ਅਰਦਾਸ ਕਰ ਦਿੰਦਾ ਹਾਂ।'' ਬੀਬੀ ਨੇ ਕਿਹਾ - ''ਆਪਣਾ ਗ੍ਰਹਿ ਸਾਨੂੰ ਆਪ ਹੀ ਭੁਗਤਣਾ ਚਾਹੀਦਾ ਹੈ।'' ਤਾਂ ਸੂਬਾ ਜੀ ਨੇ ਕਿਹਾ - ''ਚੰਗਾ ਬੀਬੀ ਜੀ, ਤੁਹਾਡੇ ਜੇ ਇਹੋ ਜਿਹੇ ਖਿਆਲ ਹਨ ਤਾਂ ਤੁਹਾਡੀ ਰੱਖਿਆ ਵੀ ਪਰਮਾਤਮਾ ਆਪ ਹੀ ਕਰੇਗਾ।''

ਏਨੇ ਨੂੰ ਇਹ ਬੀਬੀ ਜੀ ਬੱਚੇ ਸਮੇਤ ਇਕ ਦਿਨ ਮੁੰਬਾਸੇ ਤੋਂ ਆ ਰਹੇ ਸਨ ਕਿ ਉਹਨਾਂ ਦਾ ਐਕਸੀਡੈਂਟ ਹੋ ਗਿਆ। ਬੀਬੀ ਦੇ ਲੜਕੇ ਦੀ ਤਾਂ ਖੋਪੜੀ ਹੀ ਨੰਗੀ ਹੋ ਗਈ। ਬੀਬੀ ਜੀ ਨੂੰ ਵੀ ਕਾਫੀ ਸੱਟਾਂ ਲਗੀਆਂ। ਸਿਰ ਦੋ ਜਗ੍ਹਾਂ ਤੋਂ ਫੱਟ ਗਿਆ। ਏਨੇ ਨੂੰ ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਪਿੱਛੋਂ ਇਕ ਕਾਰ ਆ ਗਈ। ਉਹ ਕਾਰ ਵਾਲਾ ਉਹਨਾਂ ਨੂੰ ਹਸਪਤਾਲ ਲੈ ਗਿਆ। ਡਾਕਟਰਾਂ ਨੇ ਦੱਸਿਆ ਕਿ ''ਦਿਮਾਗ ਦੀ ਨਾੜੀ ਫੱਟਣੀ ਬਾਕੀ ਰਹਿ ਗਈ ਸੀ।'' ਜਦੋਂ ਉਹਨਾਂ ਦਾ ਐਕਸੀਡੈਂਟ ਹੋਇਆ ਤਾਂ ਉਹਨਾਂ ਦੇ ਘਰਦਿਆਂ ਨੇ ਉਸੇ ਵਕਤ ਘਰ ਅਨਜਾਣੇ ਮਨ ਨਾਲ ਹੀ ਉਚੀ ਉਚੀ ਸਤਿਗੁਰਾਂ ਨੂੰ ''ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਰਾਮ ਸਿੰਘ ਜੀ'' ਕਹਿਕੇ ਪੁਕਾਰਿਆ। ਡਾਕਟਰ ਨੇ ਟਾਂਕੇ ਲਗਾ ਦਿਤੇ। ਟੀਕੇ ਲਗਾਏ ਤੇ ਹਫਤੇ ਬਾਅਦ ਸਹੀ ਸਲਾਮਤ ਘਰ ਵਾਪਸ ਆ ਗਏ।

ਫੇਰ ਬੀਬੀ ਜੀ ਇੰਗਲੈਂਡ ਆ ਗਏ ਏਥੇ ਆਕੇ ਵੀ ਬੀਬੀ ਜੀ ਇਕ ਦਿਨ ਸੜਕ ਪਾਰ ਕਰ ਹੀ ਰਹੇ ਸਨ ਕਿ ਦੋ ਕੁੜੀਆਂ ਕਾਰ ਲੈਕੇ ਆਈਆਂ ਤੇ ਬੀਬੀ ਨੂੰ ਕਾਰ ਮਾਰਕੇ ਅਗਾਂਹ ਲੰਘ ਗਈਆਂ। ਪਿੱਛੋਂ ਇਕਦਮ ਗੱਡੀ ਆ ਗਈ। ਉਸ ਵਿਚਲੇ ਮੁੰਡਿਆਂ ਕੋਲ ਫੋਨ ਸੀ। ਉਹਨਾਂ ਨੇ ਪੁਲਿਸ ਤੇ ਐਂਬੂਲੈਂਸ ਮੰਗਵਾ ਲਈ ਤੇ ਹਸਪਤਾਲ ਲੈ ਗਏ। ਡਾਕਟਰ ਨੇ ਦੱਸਿਆ ਕਿ ਇਸ ਐਕਸੀਡੈਂਟ ਨਾਲ ਜਾਂ ਤਾਂ ਦਿਮਾਗ ਜਾ ਸਕਦਾ ਸੀ ਜਾਂ ਰੀੜ ਦੀ ਹੱਡੀ ਡੈਮੇਜ ਹੋ ਸਕਦੀ ਸੀ। ਪਰ ਫੇਰ ਵੀ ਲੱਤਾਂ ਤੇ ਰਹਿ ਗਈਆਂ ਬਿਲਕੁਲ। ਉਹਨਾਂ ਨੇ ਹਸਪਤਾਲ ਵਿਚ ਹੀ ਬੀਬੀ ਨੂੰ Wheel Chair ਦੇ ਦਿਤੀ ਬਾਥਰੂਮ ਵਗੈਰਾ ਜਾਣ ਵਾਸਤੇ।

ਉਸੇ ਵੇਲੇ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਫੋਨ ਆ ਗਿਆ। ਸ੍ਰੀ ਸਤਿਗੁਰੂ ਜੀ ਨੇ ਫੋਨ ਤੇ ਪੁੱਛਿਆ ''ਸਾਊਥਹਾਲ ਦੀ ਸੰਗਤ ਕਿਸ ਤਰ੍ਹਾਂ ਹੈ ਠੀਕ-ਠਾਕ ਤਾਂ ਹੈ ?'' ਪ੍ਰਧਾਨ ਕੁਲਦੀਪ ਸਿੰਘ ਚਾਨਾ ਨੇ ਦੱਸਿਆ ਕਿ ਹੋਰ ਤੇ ਸਭ ਠੀਕ-ਠਾਕ ਹੈ ਪਰ ਬੀਬੀ ਹਰਭਜਨ ਕੌਰ ਦਾ ਐਕਸੀਡੈਂਟ ਹੋ ਗਿਆ ਹੈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਬੀਬੀ ਨੂੰ ਫੋਨ ਦਿਓ। ਬੀਬੀ ਨੇ ਫੋਨ ਫੜਦਿਆਂ ਹੀ ਸੱਚੇ ਪਾਤਸ਼ਾਹ ਜੀ ਨੂੰ ਨਮਸਕਾਰ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ - ''ਬੀਬੀ ਤੂੰ ਬਚਕੇ ਆ ਗਈ ਹੈ ਉਥੋਂ ?''

ਤਾਂ ਬੀਬੀ ਨੇ ਅਰਜ ਕੀਤੀ - ''ਪਾਤਸ਼ਾਹ ਜੀ, ਆਪ ਜੀ ਨੇ ਬਚਾ ਲਿਆ ਤਾਂ ਮੈਂ ਬਚ ਗਈ ਹਾਂ। ਜੇ ਭੇਜ ਦਿੰਦੇ ਤਾਂ ਮੈਂ ਚਲੀ ਜਾਣਾ ਸੀ।'' ਤਾਂ ਫਿਰ ਪਾਤਸ਼ਾਹ ਜੀ ਨੇ ਹੁਕਮ ਕੀਤਾ - ''ਬੀਬੀ ਦਵਾਈ ਕੋਈ ਨਹੀਂ ਖਾਣੀ। ਜੋ ਮੈਂ ਕਹਿੰਦਾ ਹਾਂ ਉਹ ਕਰਨਾ ਹੈ।'' ਉਸੇ ਵੇਲੇ ਪਾਤਸ਼ਾਹ ਜੀ ਨੇ ਇਕ ਦੇਸੀ ਦਵਾਈ ਦੱਸੀ। ਬੀਬੀ ਨੇ ਲੜਕੇ ਨੂੰ ਕਹਿਕੇ ਬਿਲਕੁਲ ਉਹੋ ਹੀ ਦਵਾਈ ਬਣਾਈ ਤੇ ਖਾਧੀ। ਜਿੱਥੇ ਡਾਕਟਰ ਕਹਿੰਦੇ ਸਨ ਕਿ ਤੂੰ ਹੁਣ ਦੋ ਤਿੰਨ ਮਹੀਨੇ ਲੱਤਾਂ ਤੇ ਖੜ੍ਹੀ ਨਹੀਂ ਹੋ ਸਕਦੀ। ਬੀਬੀ ਇਕ ਹਫਤੇ ਬਾਅਦ ਹੀ ਡਾਕਟਰਾਂ ਦੀਆਂ ਪਹੀਏ ਵਾਲੀ ਕੁਰਸੀ ਤੇ ਡੰਡੀਆਂ ਜਿਹੀਆਂ ਵਾਪਸ ਕਰਨ ਚਲੀ ਗਈ। ਜਦੋਂ ਬੀਬੀ ਠੀਕ ਹੋ ਗਈ ਤਾਂ ਉਸਨੇ ਸੱਚੇ ਪਾਤਸ਼ਾਹ ਜੀ ਦਾ ਧੰਨਵਾਦ ਕਰਨ ਲਈ ਸ੍ਰੀ ਭੈਣੀ ਸਾਹਿਬ ਫੋਨ ਕੀਤਾ। ਫੋਨ ਤੇ ਪੁਲਿਸ ਵਾਲਿਆਂ ਦੀ ਗੱਲ ਦੱਸੀ ਕਿ ''ਗਰੀਬ ਨਿਵਾਜ਼, ਪੁਲਿਸ ਵਾਲੇ ਮੈਨੂੰ ਉਹਨਾਂ ਕੁੜੀਆਂ (ਜਿਹਨਾਂ ਨੇ ਗੱਡੀ ਮਾਰੀ ਸੀ) ਤੇ ਕੇਸ ਕਰਨ ਲਈ ਆਖਦੇ ਹਨ।'' ਤਾਂ ਸੱਚੇ ਪਾਤਸ਼ਾਹ ਜੀ ਹੁਕਮ ਕੀਤਾ - ''ਬੀਬੀ ਉਹਨਾਂ ਕੁੜੀਆਂ ਕੋਲੋਂ ਗਲਤੀ ਹੋ ਗਈ ਹੈ। ਤੂੰ ਉਹਨਾਂ ਉਤੇ ਕੇਸ ਨਹੀਂ ਕਰਨਾ। ਆਪਾਂ ਪੈਸੇ ਨਹੀਂ ਲੈਣੇ।'' ਬੀਬੀ ਜੀ ਦਾ ਕਹਿਣਾ ਹੈ ਕਿ ਸ੍ਰੀ ਸਤਿਗੁਰੂ ਸੱਚ ਪਾਤਸ਼ਾਹ ਜੀ ਦੀ ਏਨੀ ਕ੍ਰਿਪਾ ਹੈ ਕਿ

ਉਹ ਬਿਲਕੁਲ ਠੀਕ-ਠਾਕ ਹੈ। ਇਕ ਦਵਾਈ ਗਰੀਬ ਨਿਵਾਜ਼ ਜੀ ਨੇ ਹੋਰ ਦੱਸੀ ਸੀ ਲੱਤ ਵਾਸਤੇ। ਉਹ ਦਵਾਈ ਬੀਬੀ ਕਰ ਨਾ ਪਾਈ। ਇਸ ਵਾਸਤੇ ਬੈਠਣ ਉਠਣ ਵਿਚ ਥੋੜ੍ਹੀ ਤਕਲੀਫ ਹੁੰਦੀ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

## ਹੋਰ ਸਾਖੀ :-

ਬੀਬੀ ਹਰਭਜਨ ਕੌਰ ਨੇ ਹੋਰ ਦੱਸਿਆ ਕਿ ਇਕ ਵਾਰੀ ਉਹ ਇੰਡੀਆ ਆਏ। ਉਹਨਾਂ ਦੇ ਭਰਾ ਦੇ ਵਿਆਹ ਨੂੰ ਨੌਂ ਸਾਲ ਹੋ ਗਏ ਸਨ ਕੋਈ ਬੱਚਾ ਨਹੀਂ ਸੀ। ਬੀਬੀ ਦੀ ਭਰਜਾਈ ਨੇ ਬੀਬੀ ਜੀ ਨੂੰ ਬੱਚੇ ਵਾਸਤੇ ਸਤਿਗੁਰੂ ਜੀ ਅੱਗੇ ਅਰਜ ਕਰਨ ਲਈ ਆਖਿਆ। ਬੀਬੀ ਜੀ ਨੇ ਅਰਜ ਤਾਂ ਨਹੀਂ ਕੀਤੀ ਪਰ ਆਪਣੇ ਕੋਲੋਂ ਹੀ ਕਹਿ ਦਿਤਾ ਕਿ ''ਭਾਬੀ ਤੂੰ ਭਗੌਤੀਆਂ ਦੀ ਮਾਲਾ ਕਰਕੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਿਆ ਕਰ, ਸੱਚੇ ਪਾਤਸ਼ਾਹ ਜੀ ਆਪੇ ਹੀ ਕ੍ਰਿਪਾ ਕਰਨਗੇ।''

ਹੋਇਆ ਇਸ ਤਰ੍ਹਾਂ ਕਿ ਇਕ ਦਿਨ ਭਾਬੀ ਦੀ ਭੈਣ ਆਈ ਤੇ ਉਹ ਉਸਨੂੰ ਜਬਰਦਸਤੀ ਪੁੱਛਣ ਦੱਸਣ ਵਾਲੇ ਕੋਲ ਲੈ ਗਈ। ਬੀਬੀ ਜੀ ਦੀ ਭਾਬੀ ਦੀ ਵਾਰੀ ਆਈ ਤਾਂ ਉਹ ਬਹੁਤ ਡਰ ਗਈ ਕਿ ਉਹਦੀ ਭੈਣ ਉਸਨੂੰ ਕਿੱਥੇ ਲੈ ਆਈ ਹੈ ? ਉਹ ਉਸ ਪੀਰ ਦੇ ਅੱਗੇ ਤਾਂ ਬੈਠ ਗਈ ਪਰ ਉਸਨੂੰ ਖਿਆਲ ਆ ਗਿਆ ਕਿ ਉਹ ਭਜਨ ਕਰੇ ਤਾਂ ਹੀ ਉਹ ਪੀਰ ਕੋਲੋਂ ਬਚ ਸਕਦੀ ਹੈ। ਉਸ ਬੀਬੀ ਨੇ ਮੂੰਹ ਵਿਚ ਭਜਨ ਕਰਨਾ ਸ਼ੁਰੂ ਕਰ ਦਿਤਾ। ਪੀਰ ਨੇ ਆਪਣਾ ਪੂਰਾ ਜੋਰ ਲਾ ਲਿਆ ਪਰ ਉਸਨੂੰ ਕੁੱਝ ਨਜ਼ਰ ਹੀ ਨਾ ਆਵੇ ਸਿਵਾਏ ਚਿੱਟੇ ਬਸਤਰਾਂ ਵਾਲੇ ਸੰਤ ਜੀ ਦੇ। ਉਹ ਪਰੇਸ਼ਾਨ ਹੋ ਗਿਆ ਤੇ ਆਖਰ ਉਸ ਨੇ ਬੜੇ ਗੁੱਸੇ ਨਾਲ ਆਖਿਆ - ''ਬੀਬੀ ਤੂੰ ਕੀ ਧਿਆਈ ਜਾਂਦੀ ਹੈ ? ਜਾਹ ਏਥੋਂ ਉਠ ਜਾ, ਉਸ ਕੋਲ ਹੀ ਜਾਹ ਤੇਰਾ ਕੰਮ ਉਹੀ ਕਰੇਗਾ।''

ਬੀਬੀ ਘਰ ਆ ਗਈ। ਭਜਨ ਕਰਨ ਲੱਗੀ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕ੍ਰਿਪਾ ਕੀਤੀ। ਅਗਲੇ ਸਾਲ ਉਹਨਾਂ ਦੇ ਘਰ ਲੜਕੀ ਨੇ ਜਨਮ ਲਿਆ। ਇਕ ਦਿਨ ਉਹ ਲੜਕੀ ਨੂੰ ਮੱਥਾ ਟਿਕਾਉਣ ਸ੍ਰੀ ਭੈਣੀ ਸਾਹਿਬ ਲਈ ਚਲ ਪਏ। ਰਾਹ ਵਿਚ ਫਗਵਾੜੇ ਹੀ ਗੱਡੀ ਖਰਾਬ ਹੋ ਗਈ। ਗੱਡੀ ਠੀਕ ਕਰਾਉਂਦਿਆਂ ਕਰਾਉਂਦਿਆਂ ਬਹੁਤ ਵਕਤ ਹੋ ਗਿਆ। ਏਨੇ ਨੂੰ ਗੱਡੀ ਅਜੇ ਸਟਾਰਟ ਹੋਈ ਹੀ ਸੀ ਕਿ ਪਾਤਸ਼ਾਹ ਜੀ ਦੀ ਗੱਡੀ ਉਹਨਾਂ ਦੀ ਗੱਡੀ ਦੇ ਅੱਗੇ ਆਕੇ ਰੁੱਕ ਗਈ। ਸਾਰਿਆਂ ਨੇ ਦਰਸ਼ਨ ਕੀਤੇ। ਸੱਚੇ ਪਾਤਸ਼ਾਹ ਜੀ ਫਗਵਾੜੇ ਹੀ ਕਿਸੇ ਦੇ ਘਰ ਚਰਨ ਪਾਕੇ ਆਏ ਸਨ। ਗੁੱਡੀ ਨੂੰ ਮੱਥਾ ਟਿਕਾਇਆ। ਟੋਪੀ ਵਾਲਾ ਕੋਟ ਪਾਇਆ ਹੋਇਆ ਸੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ - ''ਬੀਬੀ ਇਹਦੇ ਸਿਰ ਤੋਂ ਟੋਪੀ ਹਟਾਓ।'' ਬੀਬੀ ਹੁਰਾਂ ਨੇ ਖਿਮਾ ਮੰਗੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ - ''ਇਹ ਬੱਚਿਆਂ ਦਾ ਕਸੂਰ ਨਹੀਂ ਵੱਡੇ ਹੀ ਗਲਤ ਕੰਮ ਕਰਦੇ ਹਨ।'' ਫਿਰ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ - ''ਅਸੀਂ ਹੁਣ ਸ੍ਰੀ ਭੈਣੀ ਸਾਹਿਬ 10 ਵਜੇ ਪਹੁੰਚਣਾ ਹੈ। ਜਾਂਦਿਆਂ ਹੀ ਬਰਾਜ ਜਾਣਾ ਹੈ। ਸਵੇਰੇ ਤੜਕੇ ਚਾਰ ਵਜੇ ਫੇਰ ਅੰਮ੍ਰਿਤਸਰ ਚਲੇ ਜਾਣਾ ਹੈ। ਤੁਹਾਡੀ ਮਰਜੀ ਹੈ ਜੇ ਤੁਸੀਂ ਸ੍ਰੀ ਭੈਣੀ ਸਾਹਿਬ ਜਾਣਾ ਹੈ ਤਾਂ।'' ਕਾਰ ਦਾ ਪੁੱਛਿਆ - ''ਕਿੱਦਾਂ ਕਾਰ ਠੀਕ ਹੋ ਗਈ ?'' ਬੀਬੀ ਜੀ ਨੇ ਕਿਹਾ - ''ਇਥੋਂ ਤਕ ਤਾਂ ਠੀਕ ਹੋ ਗਈ ਹੈ ਅੱਗੋਂ ਆਪ ਜੀ ਦੀ ਰਜ਼ਾ।'' ਫੇਰ ਬੀਬੀ ਹੁਰੀਂ ਜਲੰਧਰ ਵਾਪਸ ਹੀ ਚਲੇ ਗਏ। ਕਾਰ ਠੀਕ-ਠਾਕ ਚਲੀ।

## ਹੋਰ ਸਾਖੀ :-

ਇਹ ਵਾਰਤਾ ਬੀਬੀ ਹਰਭਜਨ ਕੌਰ ਦੇ ਪਤੀ ਸੰਤ ਕੁਲਦੀਪ ਸਿੰਘ ਚਾਨਾ ਸੁਣਾਉਂਦੇ ਹਨ : ਉਹਨਾਂ ਦੇ ਮਾਤਾ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿਨ ਸੇਵਕ ਸਨ। ਮਾਈਆਂ ਦੀ ਆਦਤ ਸੀ ਕਿ ਉਹ ਉਗਰਾਹੀ ਇਕੱਠੀ ਕਰਕੇ ਆਪਣੇ ਪੈਸੇ ਵੱਖਰੇ ਰੱਖਦੀਆਂ ਸਨ। ਕਿਸੇ ਨੇ ਪਾਤਸ਼ਾਹ ਜੀ ਕੋਲ ਸ਼ਿਕਾਇਤ ਕਰ ਦਿਤੀ। ਮਾਤਾ ਜੀ ਦੀ ਸਤਿਗੁਰੂ ਜੀ ਅੱਗੇ ਪੇਸ਼ੀ ਹੋ ਗਈ। ਮਾਤਾ ਜੀ ਨੇ ਮੱਥਾ ਟੇਕਿਆ ਤੇ ਵੈਰਾਗੀ ਹੋ ਗਏ। ਮਾਤਾ ਜੀ ਹੱਥ ਜੋੜਕੇ ਖੜ੍ਹੇ ਹੋ ਗਏ। ਸੱਚੇ ਪਾਤਸ਼ਾਹ ਜੀ ਹੁਕਮ ਕੀਤਾ - ''ਮਾਈ ਤੂੰ ਏਥੇ ਬਹਿ ਜਾ।'' ਸੱਚੇ ਪਾਤਸ਼ਾਹ ਜੀ ਮੰਜੇ ਤੇ ਬਿਰਾਜਮਾਨ ਸਨ। ਮਾਈ ਜੀ ਕੋਲ ਹੀ ਹੇਠਾਂ ਬੈਠ ਗਏ। ਮਾਤਾ ਜੀ ਦੀਆਂ ਅੱਖਾਂ ਵਿਚ ਅੱਥਰੂ ਸਨ। ਉਹ ਡਰ ਗਏ ਸਨ ਕਿ ਪਤੀ ਵੀ ਨਾ ਰਿਹਾ ਤੇ ਸਤਿਗੁਰੂ ਜੀ ਦਾ ਲੜ ਫੜਿਆ ਹੈ ਇਹ ਵੀ ਕਿਤੇ ਬਾਈਕਾਟ ਨਾ ਕਰ ਦੇਣ। ਸੱਚੇ ਪਾਤਸ਼ਾਹ ਜੀ ਨੇ ਪੁੱਛਿਆ - ''ਮਾਈ ਤੂੰ ਏਦਾਂ ਕਰਦੀ ਹੈ ? ਪੈਸੇ ਵੱਖਰੇ ਰੱਖਦੀ ਹੈ ?'' ਤਾਂ ਮਾਈ ਨੇ ਉਤਰ ਦਿੱਤਾ ਕਿ ''ਗਰੀਬ ਨਿਵਾਜ਼ ਜੀ, ਬੀਬੀਆਂ ਦਾ ਵੱਖਰਾ ਖਾਤਾ ਹੈ ਭਾਈਆਂ ਦਾ ਵੱਖਰਾ।'' ਤਾਂ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ''ਚੰਗਾ, ਜੇ ਤੈਨੂੰ ਸੇਵਾ ਕਰਦੀ ਨੂੰ ਕੋਈ ਕੁੱਝ ਕਹਿੰਦਾ ਹੈ ਤਾਂ ਕਹੀ ਜਾਏ, ਤੂੰ ਮਨ ਤੇ ਨਹੀਂ ਲਿਆਉਣਾ। ਜੇ ਕੋਈ ਗਾਲ੍ਹ ਵੀ ਕੱਢਦਾ ਹੈ ਉਹ ਮੈਨੂੰ ਕੱਢਦਾ ਹੈ। ਤੂੰ ਮਾਈ ਇਕ ਹੋਰ ਕੰਮ ਕਰ। ਅੱਜ ਤੋਂ ਬਾਅਦ ਜਿਸਨੂੰ ਲੋੜ ਹੋਵੇ ਉਸਨੂੰ ਭਜਨ ਵੀ ਦੱਸ ਦਿਆ ਕਰ।'' ਕਿਥੇ ਮਾਈ ਦਾ ਪ੍ਰਬੰਧਕਾਂ ਨੇ ਬਾਈਕਾਟ ਕਰਾਉਣਾ ਸੀ ਤੇ ਕਿਥੇ ਉਸਨੂੰ ਹੋਰ ਵਰ ਮਿਲ ਗਿਆ। ਮਾਈ

ਜੀ ਹੁਣ ਭਜਨ ਵੀ ਦੇਣ ਲੱਗ ਪਈ ਸੀ।

ਮਾਤਾ ਜੀ ਨੂੰ ਕੁੱਝ ਪਤਾ ਹੀ ਨਹੀਂ ਸੀ ਕਿ ਉਹਨਾਂ ਦੇ ਕਪੜੇ ਕਿਹੜੇ ਹਨ। ਸਾਰੀ ਸੰਗਤ ਦੇ ਦਾਲੇ ਦਾ ਪਤੀਲਾ ਇਕ ਪਾਸੇ ਤੋਂ ਕਿਸੇ ਹੋਰ ਨੂੰ ਫੜਾ ਲੈ ਤੇ ਇਕ ਪਾਸੇ ਤੋਂ ਆਪ ਫੜਕੇ ਲਾਹ ਲੈ। ਏਨੇ ਸਰੀਰ ਦੇ ਤਗੜੇ ਸਨ।

ਇਕ ਵਾਰ ਦੀ ਗੱਲ ਹੈ। ਧਰਮਸ਼ਾਲਾ ਗੁਰਦੁਆਰੇ ਵਿਚ ਕੰਮ ਹੋ ਰਿਹਾ ਸੀ। ਬਿਜਲੀ ਦੀਆਂ ਤਾਰਾਂ ਨੰਗੀਆਂ ਸਨ। ਇਕ ਬੱਚੇ ਨੂੰ ਕਰੰਟ ਦਾ **Shock** ਲੱਗਾ ਤੇ ਉਹ ਡਿੱਗ ਪਿਆ ਤੇ ਸਮਝੋ ਇਕ ਕਿਸਮ ਦਾ ਮਰ ਹੀ ਗਿਆ। ਮਾਤਾ ਜੀ ਉਸ ਵਕਤ ਉਥੇ ਸਨ। ਮਾਤਾ ਨੇ ਸਾਰਿਆਂ ਨੂੰ ਹੌਂਸਲਾ ਦਿਤਾ ਤੇ ਕਿਹਾ ਕਿ ਇਸ ਬੱਚੇ ਨੂੰ ਕੁੱਝ ਨਹੀਂ ਹੋਣਾ। ਮਾਤਾ ਜੀ ਨੇ ਬਾਕੀ ਸੰਗਤ ਨੂੰ ਵੀ ਖੜ੍ਹੇ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ - ''ਗਰੀਬ ਨਿਵਾਜ਼, ਜਿਸ ਤਰ੍ਹਾਂ ਮਾਨਾਂ ਵਾਲੇ ਹੋਲੇ ਸਮੇਂ ਬੱਚੇ ਨੂੰ ਜਿਵਾਇਆ ਸੀ। ਏਸੇ ਤਰ੍ਹਾਂ ਇਸ ਨੂੰ ਜਿੰਦਾ ਕਰ।'' ਬੱਚਾ ਉਠਕੇ ਬੈਠ ਗਿਆ। ਉਸ ਬੱਚੇ ਨੇ ਫਿਰ ਕਈ ਸਾਲ ਧਰਮਸ਼ਾਲਾ ਵਿਚ ਸੇਵਾ ਕੀਤੀ।

## ਹੋਰ ਸਾਖੀ :-

ਏਸ ਤਰ੍ਹਾਂ ਸੰਤ ਪ੍ਰੀਤਮ ਸਿੰਘ ਮਾਂ ਜੀ ਦੇ ਪਿੰਡ ਸ਼ੰਕਰ ਦੇ ਸਨ। ਜਦੋਂ ਮਾਂ ਜੀ ਨੇ ਨਵਾਂ ਨਵਾਂ ਭਜਨ ਪੁੱਛਿਆ ਤੇ ਚੂੜੀਦਾਰ ਸੁੱਥਣ ਪਾਉਣ ਤਾਂ ਸੰਤ ਪ੍ਰੀਤਮ ਸਿੰਘ ਹੁਰਾਂ ਨੇ ਮਾਂ ਜੀ ਨੂੰ ਮਖੌਲ ਕਰਨਾ - ''ਭਾਬੀ ਆਹ ਕੀ ਤੂੰ ਸੁੱਥੂ ਜਿਹਾ ਪਾ ਲੈਂਦੀ ਹੈ।'' ਕਈ ਵਾਰੀ ਮਾਂ ਜੀ ਪ੍ਰੀਤਮ ਸਿੰਘ ਜੀ ਦੀ ਘਰਵਾਲੀ ਨੂੰ ਕਾਲੇ ਕਪੜੇ ਪਾਉਣ ਤੋਂ ਵੀ ਮਨ੍ਹਾ ਕਰਨਾ। ਮਾਂ ਜੀ ਨੇ ਪ੍ਰੀਤਮ ਸਿੰਘ ਨੂੰ ਕਹਿਣਾ ਤੂੰ ਇਕ ਵਾਰੀ ਭਜਨ ਲੈਕੇ ਤੇ ਦੇਖ, ਕੀ ਮਜ਼ਾ ਹੈ ਇਹਦੇ ਵਿਚ ? ਫਿਰ ਇਕ ਵਾਰੀ ਕਹਿਣ ਲੱਗੇ - ''ਭਾਬੀ ਦੇਹ ਭਜਨ।'' ਤਾਂ ਮਾਂ ਜੀ ਨੇ ਪ੍ਰੀਤਮ ਸਿੰਘ ਹੁਰਾਂ ਨੂੰ ਭਜਨ ਦੇ ਦਿਤਾ। ਕਹਿਣ ਲੱਗੇ - ''ਇਹ ਤਾਂ ਮੈਨੂੰ ਪਹਿਲਾਂ ਹੀ ਪਤਾ ਸੀ।''

ਫੇਰ ਇਕ ਦਿਨ ਸੰਤ ਪ੍ਰੀਤਮ ਸਿੰਘ ਹੁਰੀਂ ਆਪਣਾ ਉਹੀ ਭੋਜਨ ਤਿਆਰ ਕਰਕੇ ਛੱਕਣ ਲੱਗੇ ਤਾਂ ਕੀ ਵੇਖਦੇ ਹਨ ਕਿ ਉਹਨਾਂ ਦੀ ਥਾਲੀ ਵਿਚ ਕੀੜੇ ਚਲ ਰਹੇ ਹਨ। ਇਹ ਕਰਾਮਾਤ ਭਜਨ ਦੀ ਹੀ ਸੀ ਜਿਹੜਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਖ਼ਸ਼ਿਸ਼ ਹੋਇਆ ਮਾਂ ਜੀ ਨੇ ਸੰਤ ਪ੍ਰੀਤਮ ਸਿੰਘ ਹੁਰਾਂ ਦੇ ਕੰਨ ਵਿਚ ਦਿਤਾ ਸੀ। ਉਸ ਤੋਂ ਬਾਅਦ ਸੰਤ ਪ੍ਰੀਤਮ ਸਿੰਘ ਹੁਰੀਂ ਸਿੱਧੇ ਏਧਰ ਨੂੰ ਹੋ ਤੁਰੇ। ਬਹੁਤ ਭਜਨ ਕੀਤਾ।

## ਹੋਰ ਸਾਖੀ :-

ਇਕ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਾਪਸ ਇੰਡੀਆ ਆਉਣ ਦੀ ਤਿਆਰੀ ਕਰ ਲਈ। ਸੱਚੇ ਪਾਤਸ਼ਾਹ ਜੀ ਏਅਰਪੋਰਟ ਤੇ ਹਵਾਈ ਜਹਾਜ ਵਿਚ ਚੜ੍ਹਣ ਲਈ ਚਲੇ ਗਏ। ਮਾਂ ਜੀ ਦੁੱਧ ਚੋਣ ਲਈ ਚਲੇ ਗਏ। ਸਾਰਿਆਂ ਨੇ ਆਖਿਆ ਕਿ ਪਾਤਸ਼ਾਹ ਜੀ ਤਾਂ ਚਲੇ ਗਏ ਪਰ ਮਾਂ ਜੀ ਨੇ ਬਚਨ ਕੀਤਾ - ''ਦੁੱਧ ਛੱਕਕੇ ਹੀ ਜਾਣਗੇ।'' ਹੋਇਆ ਇੰਜ ਕਿ ਕਿਸੇ ਕਾਰਨਵੱਸ ਜਹਾਜ 6-7 ਘੰਟੇ ਲੇਟ ਹੋ ਗਿਆ। ਸੱਚੇ ਪਾਤਸ਼ਾਹ ਜੀ ਫੇਰ ਵਾਪਸ ਆ ਗਏ ਦੁੱਧ ਛੱਕਿਆ। ਦੂਜੇ ਦਿਨ ਫੇਰ ਜਦੋਂ ਜਾਣ ਲਈ ਅਰਦਾਸ ਕਰਨ ਲੱਗੇ ਤਾਂ ਪਾਤਸ਼ਾਹ ਜੀ ਹੁਕਮ ਕੀਤਾ - ''ਮਾਈ ਕੋਲੋਂ ਇਜਾਜਤ ਲਓ ਹੁਣ ਜਾਣ ਦੀ।'' ਸੱਚੇ ਪਾਤਸ਼ਾਹ ਜੀ ਦੀ ਮਾਂ ਜੀ ਤੇ ਏਨੀ ਕ੍ਰਿਪਾ ਸੀ। ਇਹ ਕੇਵਲ ਉਹਨਾਂ ਦੀ ਸੇਵਾ ਦਾ ਹੀ ਫਲ ਸੀ। ਮਾਂ ਜੀ ਨੇ ਕਈ ਵਾਰ ਕਹਿਣਾ - ''ਆ ਜਾਓ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਲਓ।'' ਉਹਨਾਂ ਨੂੰ ਤੇ ਦਰਸ਼ਨ ਹੋਣੇ ਪਰ ਬਾਕੀ ਪ੍ਰਵਾਰ ਨੂੰ ਨਾ ਹੋਣੇ।

ਜਦੋਂ ਮਾਤ ਜੀ ਚੜ੍ਹਾਈ ਕਰਨ ਲੱਗੇ ਤਾਂ ਸਾਰਿਆਂ ਨੂੰ ਬੁਲਾਕੇ ਕਹਿਣ ਲੱਗੇ - ''ਹੁਣ ਮੈਂ ਚਲੇ ਜਾਣਾ ਹੈ ਸਾਰਿਆਂ ਨੂੰ ਮੇਰੀ ਸਤਿਸ੍ਰੀ ਅਕਾਲ। ਮੇਰਾ ਬੋਲਿਆ ਚਾਲਿਆ ਮੁਆਫ ਕਰਨਾ।'' ਵੱਡੇ ਪੋਤਰੇ ਨੂੰ ਬੁਲਾਕੇ ਕਹਿਣ ਲੱਗੇ - ''ਤੂੰ ਮੇਰੀ ਬਹੁਤ ਸੇਵਾ ਕੀਤੀ ਹੈ ਤੈਨੂੰ ਰਬ ਬਹੁਤ ਦੇਵੇਗਾ।'' ਇਹ ਕਹਿਕੇ ਮਾਂ ਜੀ ਨੇ ਦੇਹ ਤਿਆਗ ਦਿਤੀ।

## ਹੋਰ ਸਾਖੀ :-

ਇਕ ਵਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੰਗਲੈਂਡ ਦਰਸ਼ਨ ਦਿਤੇ। ਸਟੀਲਮੈਨ ਦੇ ਘਰ ਸੱਚੇ ਪਾਤਸ਼ਾਹ ਜੀ ਦਾ ਉਤਾਰਾ ਸੀ। ਸੰਤ ਕੁਲਦੀਪ ਸਿੰਘ ਹੁਰੀਂ ਵੀ ਦਰਸ਼ਨ ਕਰਨ ਗਏ। ਸੱਚੇ ਪਾਤਸ਼ਾਹ ਜੀ ਅੰਗੂਰ ਛੱਕ ਰਹੇ ਸਨ ਤਾਂ ਮਾਂ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਚਰਨ ਆਪਣੇ ਹੱਥਾਂ ਨਾਲ ਫੜਕੇ ਕੱਢੇ ਤੇ ਮੱਥਾ ਟੇਕਿਆ ਚਰਨਾਂ ਤੇ। ਮਾਤਾ ਜੀ ਕਹਿਣ ਲੱਗੇ - ''ਪਾਤਸ਼ਾਹ ਜੀ ਅਸੀਂ ਏਨੀ ਦੂਰ ਬੈਠੇ ਏਨਾ ਏਨਾ ਚਿਰ ਉਡੀਕਦੇ ਰਹਿੰਦੇ ਹਨ ਤੇ ਆਪ ਜੀ ਚਰਨ ਲੁਕਾ ਕੇ ਬੈਠ ਜਾਂਦੇ ਹੋ।'' ਸਾਰੀਆਂ ਬੀਬੀਆਂ ਹੱਸ ਪਈਆਂ। ਇਸ ਤਰ੍ਹਾਂ ਮਾਤਾ ਜੀ ਨੇ ਸੱਚੇ ਪਾਤਸ਼ਾਹ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦੇ ਚਰਨ ਕੱਢਕੇ ਚਰਨਾਂ ਤੇ ਮੱਥਾ ਟੇਕਿਆ।

## ਹੋਰ ਸਾਖੀ :-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਸ ਵੇਲੇ ਦੂਜਾ

ਦੌਰਾ ਸੀ ਲੰਡਨ ਦਾ। ਮਾਤਾ ਜੀ ਦੀ ਸਹੇਲੀ ਦਾ ਜਨਮ ਦਿਨ ਸੀ। ਧਰਮਸ਼ਾਲਾ ਦੇ ਅੱਗੇ ਸੱਚੇ ਪਾਤਸ਼ਾਹ ਜੀ ਆਪਣੀ ਕਾਰ ਦੀ ਉਡੀਕ ਕਰ ਰਹੇ ਸਨ। ਸਹੇਲੀ ਦਾ ਨਾਮ ਹੀ ਧਰਮ ਪਤਨੀ ਸੀ। ਧਰਮ ਪਤਨੀ ਹੁਰੀਂ ਹਿੰਦੂ ਸਨ ਇਸ ਕਰਕੇ ਉਹਨਾਂ ਨੇ ਸਾੜ੍ਹੀ ਪਹਿਣੀ ਹੋਈ ਸੀ। ਬੀਬੀ ਧਰਮ ਪਤਨੀ ਨੇ ਆਉਂਦਿਆਂ ਹੀ ਉਪਰੋਂ ਲੈਕੇ ਹੇਠਾਂ ਤਕ ਸਾਰੇ ਹੱਥ ਫੇਰਕੇ ਆਖਿਆ – ''ਵੇ ਸਤਿਗੁਰਾਂ, ਤੂੰ ਬੜਾ ਪਤਲਾ ਹੋ ਗਿਐ। ਤੂੰ ਤੇ ਬੜਾ ਮਾੜਾ ਹੋਇਐ।'' ਸੱਚੇ ਪਾਤਸ਼ਾਹ ਜੀ ਹੱਸੀ ਜਾਣ।

(ਲੇਖਕ) ਮੈਂ ਉਸ ਬੀਬੀ ਨੂੰ ਪੁੱਛਿਆ ਕਿ ਲੋਕਾਂ ਦੀ ਏਨੀ ਜੁਰੱਅਤ ਕਿ ਉਹ ਸੱਚੇ ਪਾਤਸ਼ਾਹ ਜੀ ਨਾਲ ਏਸ ਤਰ੍ਹਾਂ ਵੀ ਬਚਨ ਕਰ ਲੈਂਦੇ ਹਨ। ਤਾਂ ਉਹਨਾਂ ਸੰਤਾਂ ਨੇ ਆਖਿਆ– ''ਪ੍ਰੇਮ ਦੇ ਅੱਗੇ ਕਿਸੇ ਦਾ ਕੀ ਵੱਸ ?'' ਜਦੋਂ ਭਗਤਾਂ ਦੇ ਪ੍ਰੇਮਵੱਸ ਭਗਵਾਨ ਹੋ ਜਾਂਦਾ ਹੈ ਤੇ ਉਹ ਖੜ੍ਹਾ ਇਸ ਤਰ੍ਹਾਂ ਦੇ ਹੀ ਕੌਤਕ ਕਰਦਾ ਰਹਿੰਦਾ ਹੈ। ਉਸ ਨੇ ਤੇ ਪ੍ਰੇਮ ਕੀਤਾ। ਉਹਨਾਂ ਨੇ ਹੋਰ ਦੱਸਿਆ ਕਿ ਰਾਜਸਥਾਨੀਆਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨ ਧੋਕੇ ਚਰਨਾਮ੍ਰਿਤ ਲਿਆ।

ਉਹਨਾਂ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੂੰ ਏਥੇ ਬਰਮਿੰਘਮ ਪ੍ਰਮਾਣ ਪੱਤਰ ਦੇਣਾ ਸੀ। ਗੱਡੀ ਸਹੀ ਤਰ੍ਹਾਂ ਚਲਦੀ ਨਹੀਂ ਸੀ। ਜਦੋਂ ਉਥੋਂ ਗੱਡੀ ਚਲੀ। ਫੇਰ ਵੀ ਗੱਡੀ ਚਲਦੀ ਹੀ ਆਈ। ਸੱਚੇ ਪਾਤਸ਼ਾਹ ਜੀ ਨੇ ਜਾਂਦਿਆਂ ਹੀ ਬਚਨ ਕੀਤਾ – ''ਪਹੁੰਚ ਗਏ।'' ਪਰ ਜਿੱਦਾਂ ਹੀ ਪਹੁੰਚੇ ਗੱਡੀ ਤੇ ਏਦਾਂ ਜਿੱਦਾਂ ਬਿਲਕੁਲ ਬਲਾਸਟ ਹੋ ਗਈ ਹੋਵੇ। ਗੱਡੀ ਫੇਰ ਉਸੇ ਤਰ੍ਹਾਂ ਬਿਲਕੁਲ ਜਾਮ ਹੋ ਗਈ। ਜਿੱਦਾਂ ਬਿਲਕੁਲ ਇੰਜਨ ਹੀ ਖਤਮ ਹੋ ਗਿਆ।

ਸੱਚੇ ਪਾਤਸ਼ਾਹ ਜੀ ਜਿਹਨਾਂ ਨੂੰ ਅੱਖਾਂ ਬਖਸ਼ਦੇ ਹਨ, ਉਹਨਾਂ ਨੂੰ ਹੀ ਮਿਲਦੀਆਂ ਹਨ। ਨਹੀਂ ਤੇ ਭਾਵੇਂ ਕੋਈ ਨਾਲ ਤੁਰਿਆ ਫਿਰੇ ਉਹ ਤੇ ਉਸਨੂੰ ਮਨੁੱਖ ਹੀ ਸਮਝਦਾ ਹੈ। ਇਹ ਹਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੌਤਕ।

ਇਕ ਵਾਰੀ ਸੰਤ ਕੁਲਦੀਪ ਸਿੰਘ ਜੀ ਸ੍ਰੀ ਭੈਣੀ ਸਾਹਿਬ ਗਏ। ਸੱਚੇ ਪਾਤਸ਼ਾਹ ਜੀ ਦੇ ਫੋਟੋਗ੍ਰਾਫ ਟਿਕ ਟਿਕ ਕਰਕੇ ਲਈ ਜਾਣ। ਜਦੋਂ ਰੀਲ ਧੁਆਈ ਗਈ ਤਾਂ ਪਤਾ ਲੱਗਾ ਕਿ ਇਕ ਵੀ ਫੋਟੋ ਨਹੀਂ ਸੀ ਖਿੱਚੀ ਗਈ। ਹੁਣ ਸੰਤ ਕੁਲਦੀਪ ਸਿੰਘ ਹੁਰਾਂ ਨੂੰ ਗਿਆਨ ਹੋਇਆ ਕਿ ਉਹਨਾਂ ਨੇ ਪਾਤਸ਼ਾਹ ਜੀ ਕੋਲੋਂ ਫੋਟੋ ਖਿੱਚਣ ਦੀ ਆਗਿਆ ਨਹੀਂ ਸੀ ਲਈ। ਸੱਚੇ ਪਾਤਸ਼ਾਹ ਜੀ ਦੀ ਆਗਿਆ ਬਿਨਾ ਤਾਂ ਇਕ ਪੱਤਾ ਵੀ ਨਹੀਂ ਹਿਲ ਸਕਦਾ। ਫਿਰ ਇਹ ਫੋਟੋਗ੍ਰਾਫ ਕਿਵੇਂ ਲੈ ਸਕਦੇ ਸਨ ?

ਇਹ ਤੇ ਹਨ ਹਾਜ਼ਰਾ ਹਜ਼ੂਰ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚੋਜ਼ – ਇਸੇ ਕਰਕੇ ਤਾਂ ਸੰਤ ਪ੍ਰੀਤਮ ਸਿੰਘ ਕਵੀ ਨੇ ਇਹਨਾਂ ਨੂੰ ਚੋਜੀ ਪ੍ਰੀਤਮ ਦਾ ਨਾਮ ਦਿਤਾ ਹੈ।

ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਤੇ ਬੇਅੰਤ ਹਨ ਉਸ ਬੇਅੰਤ ਪਾਤਸ਼ਾਹ ਦੇ ਚੋਜ਼।



# ਜਾਕੋ ਰਾਖੇ ਸਾਈਆਂ

**ਸੰਬੰਧਤ ਸੰਤ ਮਹਿੰਦਰ ਸਿੰਘ ਜੀ, ਲੰਡਨ**

ਸੰਤ ਮਹਿੰਦਰ ਸਿੰਘ ਜੀ ਦਾ ਪਿਛਲਾ ਪਿੰਡ ਬਾਠਾਂ ਜਿਲ੍ਹਾ ਜਲੰਧਰ ਹੈ। ਸਾਰਾ ਪ੍ਰਵਾਰ ਪਹਿਲਾਂ ਖੁਲ੍ਹਾ ਸੀ। ਮਹਿੰਦਰ ਸਿੰਘ ਦੇ ਪਿਤਾ ਜੀ ਆਪਣੀ ਭੈਣ ਯਾਨੀ ਕਿ ਮਹਿੰਦਰ ਸਿੰਘ ਦੀ ਭੂਆ ਨੂੰ ਪੁੱਛਦੇ ਹਨ ਕਿ ''ਮੈਂ ਕੋਈ ਗੁਰੂ ਧਾਰਨ ਕਰਨਾ ਚਾਹੁੰਦਾ ਹਾਂ ਜੇ ਤੇਰੀ ਨਜ਼ਰ ਵਿਚ ਕੋਈ ਮਹਾਪੁਰਸ਼ ਹੈ ਤਾਂ ਦੱਸ।'' ਇਸ ਤੇ ਮਹਿੰਦਰ ਸਿੰਘ ਦੀ ਭੂਆ ਨੇ ਜੋ ਕਿ ਆਪ ਰਾਧਾ ਸੁਆਮਣ ਹੈ ਤੇ ਦਿੱਲੀ ਵਿਖੇ ਰਹਿੰਦੀ ਹੈ, ਨੇ ਦੱਸਿਆ – ''ਏਸ ਵਕਤ ਮੇਰੀ ਸੋਚ ਮੁਤਾਬਕ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ, ਜੋ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਹਨ, ਬੜੇ ਕਰਨੀ ਵਾਲੇ ਹਨ।''

ਸੰਤ ਮਹਿੰਦਰ ਸਿੰਘ ਦੇ ਪਿਤਾ ਜੀ ਆਪਣੀ ਭੈਣ ਨਾਲ ਸ੍ਰੀ ਭੈਣੀ ਸਾਹਿਬ ਗਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ-ਦੀਦਾਰੇ ਕੀਤੇ, ਭਜਨ ਪੁੱਛ ਲਿਆ ਤੇ ਦੋਵੇਂ ਹੀ ਨਾਮਧਾਰੀ ਸਜ ਗਏ। ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਹੀ ਉਹਨਾਂ ਦਾ ਲੰਡਨ ਵਿਚ ਆਉਣਾ ਹੋਇਆ। ਇਹ ਵਾਕਿਆ ਜੋ ਮਹਿੰਦਰ ਸਿੰਘ ਹੁਰੀਂ ਦੱਸਣ ਲੱਗੇ ਹਨ, ਇਹ 16-8-84 ਦਾ ਹੈ :

ਮਹਿੰਦਰ ਸਿੰਘ ਦੁਬਈ ਤੋਂ ਇੰਡੀਆ ਆਇਆ ਤਾਂ ਉਸਦਾ ਸਭ ਤੋਂ ਛੋਟਾ ਭਰਾ ਰਣਜੀਤ ਸਿੰਘ ਜੋ ਕਿ ਰਾਣੀਆਂ ਜਿਲ੍ਹਾ ਹਿਸਾਰ ਵਿਆਹਿਆ ਹੋਇਆ ਹੈ ਤੇ ਲੁਧਿਆਣੇ ਪ੍ਰਤਾਪ ਨਗਰ ਰਹਿੰਦਾ ਹੈ, ਉਸਦਾ ਵਾਕਿਆ ਹੈ। ਉਸਦੇ ਘਰ ਲੜਕਾ ਹੋਇਆ। ਸਾਰੇ ਜਣੇ ਰਾਣੀਆਂ ਪਿੰਡ ਨੂੰ ਗਏ ਹੋਏ ਸਨ। ਰਣਜੀਤ ਸਿੰਘ ਦੀ ਸਿੰਘਣੀ ਦਾ ਭਰਾ ਜੋ ਓਪਨ ਗੱਡੀ ਚਲਾਉਂਦਾ ਹੈ, ਸਾਰੇ ਉਸਦੀ ਗੱਡੀ ਵਿਚ ਬੈਠੇ ਹੋਏ ਸਨ। ਹੋਰ ਵੀ ਸਵਾਰੀਆਂ ਸਨ। ਰਣਜੀਤ ਸਿੰਘ ਪਿੱਛੇ ਖੜ੍ਹਾ ਸੀ। ਇਕ ਦਰਖਤ ਹਨ੍ਹੇਰੀ ਬਰਸਾਤ ਹੋਣ ਕਰਕੇ ਟੁੱਟ ਕੇ ਸੜਕ ਵੱਲ ਨੂੰ ਝੁਕਿਆ ਹੋਇਆ ਸੀ। ਡਰਾਈਵਰ ਨੂੰ ਪਤਾ ਨਾ ਚਲਿਆ। ਜਿਉਂ ਹੀ ਗੱਡੀ ਉਸ ਦਰਖਤ ਦੇ ਕੋਲੋਂ ਦੀ ਲੰਘੀ, ਰਣਜੀਤ ਸਿੰਘ ਦਾ ਸਿਰ ਉਸ ਦਰਖਤ ਵਿਚ ਏਨੀ ਜ਼ੋਰ ਦੀ ਲੱਗਾ ਕਿ ਉਹ ਥਾਂ ਤੇ ਹੀ ਬੇਹੋਸ਼ ਹੋਕੇ ਡਿੱਗ ਪਿਆ। ਸਾਰੀਆਂ ਸਵਾਰੀਆਂ ਨੇ ਹਉਕਾ ਲੈਂਦਿਆਂ ਆਖਿਆ – ''ਰਣਜੀਤ ਤਾਂ ਮਰ ਗਿਆ।''

ਮਹਿੰਦਰ ਸਿੰਘ ਨੇ ਲੁਧਿਆਣੇ ਹੋਮ ਗਾਰਡ ਦੀ ਟ੍ਰੇਨਿੰਗ ਲਈ ਸੀ। ਉਸਨੇ ਛੇਤੀ ਨਾਲ ਉਸਦੇ ਬੂਟ ਲਾਹੇ ਤੇ ਪੈਰ ਝੱਸਣ ਲੱਗ ਪਿਆ। ਉਸਦੇ ਮੂੰਹੋਂ ਇਕਦਮ ਨਿਕਲਿਆਂ – ''ਧੰਨ ਸਤਿਗੁਰੂ ਰਾਮ ਸਿੰਘ ਜੀ। ਧੰਨ ਸਤਿਗੁਰੂ ਜਗਜੀਤ ਸਿੰਘ ਜੀ।'' ਉਸਦੇ ਇਸ ਤਰ੍ਹਾਂ ਕਹਿਣ ਦਾ ਬਾਕੀ ਸਵਾਰੀਆਂ ਨੇ ਕੁੱਝ ਮਖੌਲ ਜਿਹਾ ਉਡਾਇਆ। ਉਹਨਾਂ ਨੇ ਕਿਹਾ ਕਿ ਇਹ ਮੁੰਡਾ ਤਾਂ ਮਰ ਗਿਆ ਹੈ ਤੇ ਇਹ ਉਸਦਾ ਭਰਾ ਸ਼ਾਇਦ ਪਾਗਲ ਜਿਹਾ ਹੋ ਗਿਆ ਹੈ ਜੋ ਆਪ ਮੁਹਾਰੇ ਕੁੱਝ ਨਾ ਕੁੱਝ ਬੋਲੀ ਜਾਂਦਾ ਹੈ। ਉਹਨਾਂ ਨੂੰ ਕੀ ਪਤਾ ਸੀ ਕਿ ਉਹ ਤਾਂ ਉਸ ਅਕਾਲ ਪੁਰਖ ਨੂੰ ਯਾਦ ਕਰ ਰਿਹਾ ਹੈ, ਜਿਸਦੇ ਹੁਕਮ ਵਿਚ ਜੰਮਣ ਮਰਣ ਤਾਂ ਕੀ ਸਾਰੀ ਸ੍ਰਿਸ਼ਟੀ ਹੈ। ਮਹਿੰਦਰ ਸਿੰਘ ਨੇ ਅਰਦਾਸ ਕੀਤੀ – ''ਪਾਤਸ਼ਾਹ, ਹੁਣ ਤੂੰ ਹੀ ਕ੍ਰਿਪਾ ਕਰ, ਇਹ ਆਪ ਜੀ ਦਾ ਸਿੱਖ ਹੈ ਕ੍ਰਿਪਾ ਕਰਕੇ ਇਸਨੂੰ ਬਚਾ ਲਓ।''

ਰਣਜੀਤ ਸਿੰਘ ਦੀ ਖੋਪੜੀ ਟੁੱਟ ਚੁੱਕੀ ਸੀ। ਪੈਰ ਝੱਸਦਿਆਂ ਮਹਿੰਦਰ ਸਿੰਘ ਨੂੰ ਉਸਦੀ ਥੋੜ੍ਹੀ ਜਿਹੀ ਨਬਜ਼ ਚਲਦੀ ਨਜ਼ਰ ਦਿੱਸੀ। ਗੱਡੀ ਵਾਪਸ ਸਿਰਸੇ ਮੋੜ ਲਈ। ਸਵਾਰੀਆਂ ਲੱਗੀਆਂ ਰੋਲਾ ਪਾਉਣ। ਡਰਾਈਵਰ ਨੇ ਕਿਹਾ ਕਿ ''ਸਾਡਾ ਬੰਦਾ ਸੀਰੀਅਸ ਹੈ, ਸਾਡਾ ਫਰਜ਼ ਬਣਦਾ ਹੈ ਕਿ ਇਸਨੂੰ ਪਹਿਲਾਂ ਹਸਪਤਾਲ ਪਹੁੰਚਾਈਏ। ਇਕ ਛੋਟਾ ਜਿਹਾ ਹਸਪਤਾਲ ਸੀ ਉਸਨੂੰ ਉਥੇ ਵਿਖਾਇਆ। ਸਤਿਗੁਰਾਂ ਨੇ ਕ੍ਰਿਪਾ ਕਰ ਦਿਤੀ। ਅੱਧੇ ਘੰਟੇ ਬਾਅਦ ਹੀ ਹੋਸ਼ ਆ ਗਿਆ। ਦੋ ਦਿਨ ਹਸਪਤਾਲ ਰਿਹਾ। ਛੁੱਟੀ ਮਿਲ ਗਈ। ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਉਹ ਹੁਣ ਬਿਲਕੁਲ ਠੀਕ ਹੈ। ਮਹਿੰਦਰ ਸਿੰਘ ਕੋਲ ਉਸ ਵਕਤ ਸਿਰਫ 200 ਰੁਪਏ ਸਨ। ਉਸਨੇ ਸੁੱਖਣਾ ਸੁੱਖ ਲਈ ਕਿ ਉਹ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮੱਥਾ ਟੇਕੇਗਾ। ਸੋ ਬਾਅਦ ਵਿਚ ਉਸਨੇ ਉਹ 200 ਰੁਪਈਆ ਸ੍ਰੀ ਜੀਵਨ ਨਗਰ ਲੰਗਰ ਵਿਚ ਭੇਜਿਆ।

**ਹੋਰ ਸਾਖੀ :-**

ਸੰਤ ਮਹਿੰਦਰ ਸਿੰਘ ਜੀ ਦੱਸਦੇ ਹਨ ਕਿ ਉਹਨਾਂ ਦੀ ਸਿੰਘਣੀ ਹਰਦੇਵ ਕੌਰ ਦੀ ਛਾਤੀ ਵਿਚ ਬਹੁਤ ਦਰਦ ਹੁੰਦਾ ਸੀ। ਐਕਸਰੇ ਕਰਾਉਣ ਤੋਂ ਪਤਾ ਚਲਿਆ ਕਿ ਤਿੰਨ-ਚਾਰ

ਪੱਥਰੀਆਂ ਹਨ। ਜਿਹਨਾਂ ਦੀ ਵਜ੍ਹਾ ਕਰਕੇ ਦਰਦ ਹੁੰਦਾ ਹੈ। ਇਹ ਸੰਨ 1997 ਦੀ ਗੱਲ ਹੈ ਸਿੰਘਣੀ ਕਹੇ ਕਿ ਉਸਨੇ ਓਪਰੇਸ਼ਨ ਨਹੀਂ ਕਰਾਉਣਾ। ਮਹਿੰਦਰ ਸਿੰਘ ਹੁਰਾਂ ਨੇ ਆਪਣੇ ਘਰ ਹੀ ਅਰਦਾਸ ਕਰਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਬੇਨਤੀ ਕੀਤੀ - ''ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰੋ ਜੀ, ਮੇਰੀ ਸਿੰਘਣੀ ਓਪਰੇਸ਼ਨ ਤੋਂ ਬਿਨਾ ਹੀ ਕਿਸੇ ਤਰ੍ਹਾਂ ਠੀਕ ਹੋ ਜਾਵੇ ਜੀ।''

ਅਰਜ ਮੰਜ਼ੂਰ ਹੋ ਗਈ ਤੇ ਕ੍ਰਿਪਾ ਹੋ ਗਈ। ਦਰਦ ਉਸੇ ਤਰ੍ਹਾਂ ਹੀ ਹੱਟ ਗਿਆ। ਏਥੋਂ ਤਕ ਕਿ ਉਹ ਦੁਬਾਰਾ ਚੈਕ-ਅਪ ਕਰਾਉਣ ਵੀ ਨਾ ਗਏ। ਪੱਥਰੀਆਂ ਪਤਾ ਨਹੀਂ ਕਿੱਥੇ ਭੱਜ ਗਈਆਂ। ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਸਭ ਕੁੱਝ ਠੀਕ ਹੋ ਗਿਆ।

## ਹੋਰ ਸਾਖੀ :-

ਇਸੇ ਤਰ੍ਹਾਂ ਹੀ ਮਹਿੰਦਰ ਸਿੰਘ ਜੀ ਦੱਸਦੇ ਹਨ ਕਿ ਉਹ ਦੁਬਈ ਹੁੰਦੇ ਸਨ। ਕੰਪਨੀ ਦਾ ਫੋਰਮੈਨ ਮੁਸਲਮਾਨ ਸੀ। ਮਹਿੰਦਰ ਸਿੰਘ ਹੁਰਾਂ ਨਾਲ ਬੜੀ ਈਰਖਾ ਰੱਖਦਾ ਸੀ। ਤੰਗ ਕਰਨ ਦੇ ਇਰਾਦੇ ਨਾਲ ਓਪਰੋਂ ਆਰਡਰ ਕਰਵਾ ਦਿਤੇ ਕਿ ਇਸਨੂੰ ਜਾਰਡਨ ਭੇਜ ਦਿਤਾ ਜਾਵੇ। ਮਹਿੰਦਰ ਸਿੰਘ ਜਾਰਡਨ ਜਾਣਾ ਨਹੀਂ ਸੀ ਚਾਹੁੰਦਾ। ਉਸਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ - ''ਹੇ ਗਰੀਬ ਨਿਵਾਜ਼ ਜੀਓ, ਜਾਰਡਨ ਵਿਚ ਔਰਤਾਂ ਬਹੁਤ ਗੰਦਾ ਧੰਧਾ ਕਰਦੀਆਂ ਹਨ, ਕਿਉਂਕਿ ਉਥੇ ਔਰਤਾਂ ਦੀ ਬਹੁਲਤਾ ਹੈ। ਮੈਂ ਔਰਤਾਂ ਦੇ ਇਸ ਗਲਤ ਧੰਧੇ ਵਿਚ ਨਹੀਂ ਫਸਣਾ ਚਾਹੁੰਦਾ।'' ਅਰਜ ਪ੍ਰਵਾਨ ਹੋ ਗਈ। ਹੋਇਆ ਇਸ ਤਰ੍ਹਾਂ ਕਿ ਉਸ ਕੰਪਨੀ ਨੇ ਜਿੱਥੇ ਉਹ ਕੰਮ ਕਰਦਾ ਸੀ, ਇਕ ਹੋਰ ਡਿਪਾਰਟਮੈਂਟ ਖੋਲ੍ਹਿਆ। ਉਥੇ ਮੈਕੇਨਿਕੀ ਦਾ ਕੰਮ ਸੀ ਤੇ ਮੈਕੇਨਿਕਾਂ ਦੀ ਲੋੜ ਸੀ। ਮਹਿੰਦਰ ਸਿੰਘ ਮੈਕੇਨਿਕੀ ਦਾ ਕੰਮ ਜਾਣਦਾ ਸੀ। ਕੋਈ ਤਿਉਹਾਰ ਸੀ। ਉਹ ਲੱਕੜੀ ਦਾ ਬਣਿਆ ਹੋਇਆ ਫੁੱਲ ਲੈਕੇ ਕੰਪਨੀ ਦੇ ਇਨਚਾਰਜ ਗੋਰੇ ਕੋਲ ਗਿਫਟ ਦੇਣ ਪਹੁੰਚ ਗਿਆ। ਗੋਰੇ ਨੇ ਆਉਣ ਦਾ ਕਾਰਨ ਪੁੱਛਿਆ ਤਾਂ ਉਸਨੇ ਦੱਸਿਆ ਕਿ ਉਹ ਜਾਰਡਨ ਨਹੀਂ ਜਾਣਾ ਚਾਹੁੰਦਾ। ਉਸਨੂੰ ਅੰਗ੍ਰੇਜੀ ਨਹੀਂ ਸੀ ਆਉਂਦੀ। ਕਿਸੇ ਹੋਰ ਬੰਦੇ ਨੇ ਉਸਦੀ ਗੱਲ ਅੰਗ੍ਰੇਜੀ ਵਿਚ ਟ੍ਰਾਂਸਲੇਟ ਕਰਕੇ ਗੋਰੇ ਨੂੰ ਦੱਸੀ। ਗੋਰੇ ਨੇ ਫੋਰਮੈਨ ਤੇ ਟਾਈਮ ਕੀਪਰ ਨੂੰ ਸੱਦ ਲਿਆ ਤੇ ਪੁੱਛਿਆ ਕਿ ''ਇਸਨੂੰ ਜਾਰਡਨ ਕਿਉਂ ਭੇਜਦੇ ਹੋ ?''ਜਦ ਕੋਈ ਜਵਾਬ ਨਾ ਮਿਲਿਆ ਤਾਂ ਗੋਰੇ ਨੇ ਕਿਹਾ - ''ਇਹ ਬੰਦਾ ਮੈਨੂੰ ਚਾਹੀਦਾ ਹੈ। ਵਰਕਸ਼ਾਪ ਦਾ ਇਨਚਾਰਜ ਛੁੱਟੀ ਕਰ ਗਿਆ ਹੈ। ਜਦ ਉਹ ਆਵੇ ਤਾਂ ਮਹਿੰਦਰ ਸਿੰਘ ਉਸਨੂੰ ਮਿਲੇ।'' ਮਹਿੰਦਰ ਸਿੰਘ ਨੇ ਏਸ ਤਰ੍ਹਾਂ ਹੀ ਕੀਤਾ ਤੇ ਉਹ ਜਾਰਡਨ ਜਾਣੋਂ ਰੁੱਕ ਗਿਆ ਤੇ ਉਸਨੂੰ ਨਵੀਂ ਵਰਕਸ਼ਾਪ ਵਿਚ ਮੈਕੇਨਿਕ ਦੀ ਨੌਕਰੀ ਵਿਚ ਰੱਖ ਲਿਆ ਗਿਆ।

ਮਹਿੰਦਰ ਸਿੰਘ ਪੈਟਰੋਲ ਡੀਜ਼ਲ ਤੇ ਹਾਈਡਰੋਲਿਕ ਮਸ਼ੀਨ ਦਾ ਸਪੈਸ਼ਲਿਸਟ ਸੀ, ਉਥੇ ਡੰਪਰ ਸਨ। ਡੰਪਰ ਉਹ ਹੁੰਦੇ ਹਨ ਜੋ ਮਿੱਟੀ ਨੂੰ ਇਕ ਥਾਂ ਤੋਂ ਚੁੱਕ ਕੇ ਦੂਜੀ ਥਾਂ ਤੇ ਸੁੱਟਦੇ ਹਨ। ਇਕ ਡੰਪਰ ਦੀ ਲਿਫਟ ਕੰਮ ਨਹੀਂ ਕਰਦੀ ਸੀ। ਉਸਦਾ ਪੰਪ ਖਰਾਬ ਸੀ। ਉਸਨੇ ਉਸਦੀਆਂ ਸੀਲਾਂ ਖੋਲ੍ਹਕੇ ਨਵੀਆਂ ਫਿਟ ਕੀਤੀਆਂ। ਚੈਕ ਕਰਨ ਲਈ ਉਸਨੂੰ ਆਪ ਹੀ ਚਲਾਉਣ ਲੱਗਾ। ਡੰਪਰ ਵਿਚ ਮਿੱਟੀ ਪਾਈ। ਮਿੱਟੀ ਗਿੱਲੀ ਤੇ ਚੀਕਣੀ ਸੀ। ਇਸ ਕਰਕੇ ਉਹ ਡੰਪਰ ਦੇ ਨਾਲ ਹੀ ਚਿਪਕ ਗਈ। ਡੰਪਰ ਨੂੰ ਉਤਾਂਹ ਚੁਕਿਆ, ਪਰ ਮਿੱਟੀ ਲੱਥੀ ਨਾ ਤਾਂ ਉਸਨੇ ਡੰਪਰ ਹੋਰ ਉਤਾਂਹ ਚੁੱਕ ਦਿਤਾ। ਪੰਪ ਨਵਾਂ ਸੀ ਤੇ ਪਾਵਰ ਵਧੀ ਹੋਈ ਸੀ। ਸੋ ਲਿਫਟ ਨੇ ਜੋਰ ਦੀ ਝਟਕਾ ਮਾਰਿਆ। ਮਿੱਟੀ ਤੇ ਨਾ ਲੱਥੀ ਪਰ ਡੰਪਰ ਜਰੂਰ ਉਲਟ ਗਿਆ। ਉਤਾਂਹ ਨੂੰ ਚੁਕਿਆ ਗਿਆ। ਪਰ ਅੱਗੇ ਕੁਝ ਪਤਾ ਨਹੀਂ ਕਿ ਕੀ ਹੋਇਆ। ਸੱਚੇ ਪਾਤਸ਼ਾਹ ਜੀ ਨੇ ਉਸਨੂੰ ਹੱਥ ਦੇਕੇ ਇਸ ਤਰ੍ਹਾਂ ਰੱਖਿਆ। ਜਦੋਂ ਉਸਨੂੰ ਹੋਸ਼ ਆਈ ਤਾਂ ਉਹ ਇਕ ਮਿੱਟੀ ਦੇ ਢੇਰ ਤੇ ਬੈਠਾ ਸੀ, ਕੋਈ ਸੱਟ ਨਾ ਲੱਗੀ। ਸਾਈਡ ਦੇ ਸਾਰੇ ਵਰਕਰ ਦੌੜੇ ਆਏ। ਸਭ ਹੈਰਾਨ ਸਨ ਕਿ ਡੰਪਰ ਏਨੀ ਬੁਰੀ ਤਰ੍ਹਾਂ ਉਲਟਿਆ ਅਤੇ ਉਸਨੂੰ ਕੋਈ ਸੱਟ ਫੇਟ ਨਾ ਲੱਗੀ।

## ਹੋਰ ਸਾਖੀ :-

ਮਹਿੰਦਰ ਸਿੰਘ ਨ ਦੱਸਿਆ ਕਿ ਆਮ ਕਰਕੇ ਕੰਪਨੀ ਵਲੋਂ ਹੀ ਰਿਹਾਇਸ਼ ਵਾਸਤੇ ਕਮਰੇ ਮਿਲ ਜਾਂਦੇ ਸਨ, ਪਰ ਉਹਨਾਂ ਨੇ ਬਾਹਰ ਆਪਣਾ ਕਮਰਾ ਲੈ ਰੱਖਿਆ ਸੀ ਤਾਕਿ ਥੋੜ੍ਹੀ ਬਹੁਤ ਮਰਿਆਦਾ ਰਹਿ ਸਕੇ। ਸ਼ੁਕਰਵਾਰ ਨੂੰ ਉਸਦੀ ਡਿਊਟੀ ਅੱਧੇ ਦਿਨ ਹੀ ਹੁੰਦੀ ਸੀ। ਸੋ ਉਹ ਅੱਧੀ ਛੁੱਟੀ ਤੋਂ ਬਾਅਦ ਵਿਚ ਘਰ ਆ ਗਿਆ। ਉਸ ਸਮੇਂ ਬਲਬੀਰ ਸਿੰਘ ਮੌਜੀ ਜੋ ਕਿ ਪ੍ਰੀਤ ਨਗਰ ਜਲੰਧਰ ਦਾ ਵਸਨੀਕ ਸੀ, ਮਿਲਣ ਆ ਗਿਆ। ਬਲਬੀਰ ਸਿੰਘ ਨੇ ਮਹਿੰਦਰ ਸਿੰਘ ਨੂੰ ਗੁਰਦੁਆਰੇ ਚਲਣ ਲਈ ਕਿਹਾ। ਕਿਉਂਕਿ ਸਾਰੇ ਜਣੇ ਰਲਕੇ ਕੀਰਤਨ ਕਰਦੇ ਹੁੰਦੇ ਸਨ। ਮਹਿੰਦਰ ਸਿੰਘ ਨੇ ਕਿਹਾ ਕਿ ''ਹੀਟਰ ਤੇ ਦਾਲਾ ਰੱਖਿਆ ਹੈ, ਬਣ ਜਾਵੇ ਤਾਂ ਫੇਰ ਚਲਦੇ ਹਾਂ।'' ਮੌਜੀ ਮੰਜੇ ਉਤੇ ਲੇਟ ਗਿਆ ਤੇ ਮਹਿੰਦਰ ਕਮਰੇ ਦੀ ਸਫਾਈ ਕਰਨ ਲੱਗ ਪਿਆ।

ਬਿਜਲੀ ਦਾ ਕਨੈਕਸ਼ਨ ਮਕਾਨ ਮਾਲਕਾਂ ਕੋਲੋਂ ਟੰਪਰੇਰੀ ਹੀ ਲਿਆ ਹੋਇਆ ਸੀ। ਤਾਰ ਕਿਤੋਂ ਨੰਗੀ ਹੋ

ਗਈ। ਲੋਹੇ ਦਾ ਮੰਜਾ ਸੀ। ਬਿਜਲੀ ਦੀ ਤਾਰ ਪੂਰੀ ਤਰ੍ਹਾਂ ਅਰਥ ਹੋ ਗਈ। ਮਹਿੰਦਰ ਸਿੰਘ ਮੰਜੇ ਨਾਲ ਚੰਬੜ ਗਿਆ। ਬਲਬੀਰ ਸਿੰਘ ਮੌਜੀ ਨੂੰ ਕੁੱਝ ਨਾ ਸੁੱਝੇ ਕਿ ਉਹ ਕੀ ਕਰੇ ? ਮਹਿੰਦਰ ਸਿੰਘ ਨੇ ਸਤਿਗੁਰਾਂ ਨੂੰ ਯਾਦ ਕੀਤਾ। ਉਸਨੂੰ ਉਸਦੇ ਹਿਰਦਿਓਂ ਹੀ ਆਵਾਜ਼ ਆਈ – ''ਜਿਸ ਬੁਰਸ਼ ਨਾਲ ਤੂੰ ਸਫਾਈ ਕਰਦਾ ਸੈਂ ਉਹ ਬੁਰਸ਼ ਮਾਰ।''ਮਹਿੰਦਰ ਨੇ ਮੌਜੀ ਨੂੰ ਉਹੀ ਬੁਰਸ਼ ਮਾਰਨ ਲਈ ਕਿਹਾ। ਬੁਰਸ਼ ਮਾਰਿਆ ਪਰ ਕੁੱਝ ਨਾ ਬਣਿਆ। ਸਰੀਰ ਵਿਚ ਨਾਲ ਤਾਕਤ ਵੀ ਆ ਗਈ। ਹੁਕਮ ਹੋਇਆ – ''ਜੋਰ ਦੀ ਬੁਰਸ਼ ਮਾਰ।'' ਬੁਰਸ਼ ਜੋਰ ਦੀ ਮਾਰਿਆ। ਕਰੰਟ ਲੱਥ ਗਿਆ ਤੇ ਮਹਿੰਦਰ ਬੇਹੋਸ਼ ਹੋਕੇ ਹੇਠਾਂ ਡਿੱਗ ਪਿਆ। ਹੋਸ਼ ਆਈ ਤਾਂ ਮੌਜੀ ਨੂੰ ਕਿਹਾ ਕਿ ਪਾਈਆ ਘਿਓ ਗਰਮ ਕਰ। ਘਿਓ ਗਰਮ ਕਰਵਾਕੇ ਫਟਾਫਟ ਪੀ ਲਿਆ। ਸਰੀਰ ਵਿਚ ਤਾਕਤ ਆ ਗਈ ਤੇ ਉਠ ਕੇ ਬੈਠ ਗਿਆ। ਥੋੜ੍ਹੀ ਦੇਰ ਬਾਅਦ ਹੀ ਉਹ ਬਲਬੀਰ ਸਿੰਘ ਮੌਜੀ ਦੇ ਨਾਲ ਗੁਰਦੁਆਰੇ ਚਲਾ ਗਿਆ। ਜਾਕੇ ਕੀਰਤਨ ਕਰਨ ਲੱਗਾ। ਇਸ ਤਰ੍ਹਾਂ ਸੱਚੇ ਪਾਤਸ਼ਾਹ ਜੀ ਨੇ ਆਪ ਹੀ ਸੋਝੀ ਕਰਵਾਕੇ ਉਸਨੂੰ ਬਚਾਇਆ।

## ਹੋਰ ਸਾਖੀ :-

ਸਾਧ ਸੰਗਤ ਦੀ ਸੇਵਾ ਕਰਨ ਬਾਰੇ ਉਹ ਆਪਣੀ ਇਕ ਹੋਰ ਹੱਡਬੀਤੀ ਸੁਣਾਉਂਦੇ ਹਨ ਕਿ ਲੁਧਿਆਣੇ ਸ਼ਰਾਭਾ ਨਗਰ ਦੀ ਗੱਲ ਹੈ। ਇਕ ਸਿੱਖ ਨੇ ਆਪਣੇ ਘਰ ਖੂਹੀ ਲਗਵਾਈ। ਖੂਹੀ ਵਿੰਗੀ ਹੋ ਗਈ। ਉਸਨੇ ਆਪਣੇ ਘਰ ਵਰਨੀ ਕਰਵਾਕੇ ਸਾਧ ਸੰਗਤ ਦੇ ਚਰਨ ਪੁਆਏ। ਅਰਦਾਸ ਹੋਈ ਕਿ ਖੂਹੀ ਸਿੱਧੀ ਹੋ ਜਾਵੇ। ਮਹਿੰਦਰ ਸਿੰਘ ਵੀ ਵਰਨੀ ਵਿਚ ਹਾਜ਼ਰ ਹੋਇਆ। ਉਸ ਕੋਲ ਮੋਟਰ ਸਾਈਕਲ ਸੀ। ਉਸਨੇ ਉਸ ਵਿਚ ਆਪਣੇ ਆਉਣ ਜਾਣ ਲਈ ਸਿਰਫ ਦੋ ਲੀਟਰ ਹੀ ਤੇਲ ਪੁਆਇਆ ਸੀ। ਪਰ ਭੋਗ ਪੈਣ ਤੇ ਉਸਨੂੰ ਸਵਾਰੀਆਂ ਨੂੰ ਘਰੋਂ ਘਰੀਂ ਪਹੁੰਚਾਉਣ ਦੀ ਸੇਵਾ ਮਿਲ ਗਈ। ਉਸਨੇ ਤਿੰਨ ਤਿੰਨ ਜਣਿਆਂ ਨੂੰ ਬਿਠਾਕੇ ਕਈ ਚੱਕਰ ਲਾਏ। ਇਕ ਚੱਕਰ ਵਿਚ ਪੈਟਰੋਲ ਖਤਮ ਹੋ ਗਿਆ ਤੇ ਮੋਟਰ ਸਾਈਕਲ ਰੁੱਕ ਗਿਆ। ਉਸਨੇ ਮੋਟਰ ਸਾਈਕਲ ਟੇਡਾ ਮੇਡਾ ਕਰਕੇ ਸਟਾਰਟ ਕਰ ਲਿਆ।

ਥੋੜ੍ਹੀ ਦੂਰ ਜਾਕੇ ਮਿਲਟਰੀ ਵਾਲਿਆਂ ਦਾ ਕੈਂਪ ਸੀ। ਉਥੇ ਮੋਟਰ ਸਾਈਕਲ ਰੋਕ ਕੇ ਉਹਨਾਂ ਕੋਲੋਂ ਪੈਟਰੋਲ ਪੰਪ ਬਾਰੇ ਪੁੱਛਿਆ ਤਾਂ ਉਹਨਾਂ ਕਿਹਾ ਕਿ ''ਪੈਟਰੋਲ ਤਾਂ ਸਾਡੇ ਕੋਲ ਹੀ ਹੈ ਜੇ ਤੈਨੂੰ ਚਾਹੀਦਾ ਹੈ ਤਾਂ ਲੈ ਲੈ।'' ਉਹਨਾਂ ਇਕ ਬੋਤਲ ਵਿਚ ਤੇਲ ਪਾਕੇ ਦਿਤਾ ਤੇ ਪੈਸੇ ਮੰਗੇ। ਉਸਨੇ ਕਿਹਾ ਕਿ ਪੈਸੇ ਉਹ ਆਕੇ ਦਿੰਦਾ ਹੈ। ਉਹ ਮੰਨ ਗਏ। ਪਰ ਜਿਉਂ ਹੀ ਮਹਿੰਦਰ ਨੇ ਟੰਕੀ ਦਾ ਢੱਕਨ ਖੋਲ੍ਹਿਆ ਤਾਂ ਉਸਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਟੈਂਕ ਅੱਧਾ ਭਰਿਆ ਹੋਇਆ ਸੀ। ਉਸਨੇ ਮਿਲਟਰੀ ਵਾਲਿਆਂ ਨੂੰ ਉਹਨਾਂ ਦੀ ਪੈਟਰੋਲ ਦੀ ਬੋਤਲ ਲਏ ਬਿਨਾ ਹੀ ਵਾਪਸ ਕਰ ਦਿਤੀ। ਮਨ ਵਿਚ ਹੈਰਾਨੀ ਵਰਤ ਗਈ ਕਿ ਤੇਲ ਤਾਂ ਸਿਰਫ ਦੋ ਲਿਟਰ ਹੀ ਪੁਆਇਆ ਸੀ। ਮੋਟਰ ਸਾਈਕਲ ਏਨਾ ਚਲਾਇਆ ਵੀ ਟੈਂਕੀ ਅਜੇ ਵੀ ਅੱਧੀ ਹੈ। ਇਸ ਤਰ੍ਹਾਂ ਕਿਵੇਂ ਹੋ ਗਿਆ ? ਉਸਨੂੰ ਸਮਝ ਆਉਂਦਿਆਂ ਇਕ ਪਲ ਵੀ ਨਾ ਲੱਗਾ – ਇਹ ਸਾਰਾ ਸਾਧ ਸੰਗਤ ਦੀ ਸੇਵਾ ਦਾ ਫਲ ਸੀ। ਸੋ ਸੇਵਾ ਕਰਦਿਆਂ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ। ਨੌ ਨਿੱਧੀਆਂ ਤੇ ਬਾਰ੍ਹਾਂ ਸਿੱਧੀਆਂ ਹੋ ਜਾਂਦੀਆਂ ਹਨ।

## ਹੋਰ ਸਾਖੀ :-

ਆਪਣੇ ਇੰਗਲੈਂਡ ਪਹੁੰਚਣ ਬਾਰੇ ਮਹਿੰਦਰ ਸਿੰਘ ਜੀ ਇਉਂ ਦੱਸਦੇ ਹਨ ਕਿ ਇੰਗਲੈਂਡ ਵਿਚ ਹੋਲਾ ਸੀ। ਇਹ 1984 ਦੀ ਗੱਲ ਹੈ। ਉਸਨੇ ਇੰਗਲੈਂਡ ਹੋਲੇ ਤੇ ਆਉਣ ਲਈ ਆਪਣਾ ਪਾਸਪੋਰਟ ਤੇ ਫੋਟੋਆਂ ਦੇਕੇ ਦੁਬਈ ਤੋਂ ਅਪਲਾਈ ਕੀਤਾ। ਬੜੀ ਦੇਰ ਹੋ ਗਈ। ਹੋਲਾ ਵੀ ਲੰਘ ਗਿਆ। ਵੀਜ਼ਾ ਨਾ ਮਿਲਿਆ। ਪਾਸਪੋਰਟ ਵਾਪਸ ਲੈਕੇ ਕੰਪਨੀ ਵਿਚ ਜਮਾ ਕਰਵਾ ਦਿਤਾ। ਉਹ ਉਥੇ ਚਾਰੇ ਜਣੇ ਸਨ। ਸਲਾਹ ਕੀਤੀ ਕਿ ਅਮਰੀਕਾ ਜਾਇਆ ਜਾਏ। ਸਲਾਹ ਹੋਈ ਕਿ ਇਕ ਜਣਾ ਪਹਿਲਾਂ ਜਾਏ ਤੇ ਉਹ ਉਥੇ ਰਹਿਕੇ ਕੰਮਕਾਰ ਬਾਰੇ ਪਤਾ ਲਗਾਏ ਤੇ ਫੇਰ ਬਾਕੀ ਦੇ ਤਿੰਨ ਜਣੇ ਜਾਣ। ਇਸ ਕੰਮ ਲਈ ਉਹਨਾਂ ਪਹਿਲਾਂ ਮਹਿੰਦਰ ਸਿੰਘ ਨੂੰ ਹੀ ਚੁਣ ਲਿਆ।

ਉਸ ਤਿਆਰੀ ਸ਼ੁਰੂ ਕਰ ਦਿਤੀ। ਇਕ ਦਿਨ ਗੁਰਦੁਆਰੇ ਕੀਰਤਨ ਕਰਨ ਤੋਂ ਬਾਅਦ ਉਸਨੇ ਸਾਧ ਸੰਗਤ ਅੱਗੇ ਬੇਨਤੀ ਕੀਤੀ ਕਿ ਉਹ ਇੰਡੀਆ ਗਿਆ ਸੀ। ਉਸ ਕੋਲੋਂ ਪੈਸੇ ਖਤਮ ਹੋ ਗਏ ਹਨ। ਹੁਣ ਉਹ ਅਮਰੀਕਾ ਜਾਣਾ ਚਾਹੁੰਦਾ ਹੈ। ਸਾਧ ਸੰਗਤ ਜੀ ਪੈਸੇ ਦੀ ਮਦਦ ਕਰੇ। ਗੁਰਦੁਆਰੇ ਦੇ ਪ੍ਰਧਾਨ ਤੇ ਹੋਰ ਪਤਵੰਤੇ ਸੱਜਣਾਂ ਨੇ ਸਲਾਹ ਕਰਕੇ ਇਹ ਹੁਕਮ ਸੁਣਾਇਆ ਕਿ ਉਸ ਕੋਲ ਜੋ ਸਾਜ ਸਾਮਾਨ ਹੈ ਉਹ ਗੁਰਦੁਆਰੇ ਮੱਥਾ ਟੇਕ ਦੇਵੇ। ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸਦੀ ਜਰੂਰ ਮਦਦ ਕਰਨਗੇ।

ਸਾਧ ਸੰਗਤ ਦੀ ਅਰਦਾਸ ਸੀ। ਉਸਦੇ ਸਾਰੇ ਕੰਮ ਰਾਸ ਤਾਂ ਹੋਣੇ ਹੀ ਸਨ। ਸੋ ਉਸਨੇ ਸਾਰਾ ਸਾਜ ਸਾਮਾਨ ਮੱਥਾ ਟੇਕ ਦਿਤਾ। ਚਾਰੇ ਜਣਿਆਂ ਨੇ ਪੈਸੇ ਪਾਏ ਤੇ ਟਿਕਟ ਖਰੀਦ ਦਿਤਾ। ਉਸਦੇ ਸਾਲੇ ਇੰਗਲੈਂਡ ਕਵੈਂਟਰੀ ਵਿਚ ਰਹਿੰਦੇ ਸਨ। ਉਸਨੇ ਉਹਨਾਂ ਨੂੰ ਆਪਣੇ ਅਮਰੀਕਾ ਜਾਣ ਤੇ ਪੈਸਿਆਂ ਦੀ ਮਦਦ ਬਾਰੇ ਫੋਨ ਤੇ ਦੱਸਿਆ। ਉਹਨਾਂ ਦਿਨਾਂ ਵਿਚ ਦੁਬਈ

ਤੋਂ ਇੰਗਲੈਂਡ ਆਉਣ ਲਈ ਵੀਜੇ ਦੀ ਲੋੜ ਨਹੀਂ ਸੀ। ਉਸਨੇ ਕੰਪਨੀ ਤੋਂ ਪਾਸਪੋਰਟ ਲਿਆ ਤੇ ਇੰਗਲੈਂਡ ਚਲਿਆ ਗਿਆ। ਪਾਸਪੋਰਟ ਜੇਬ ਵਿਚ ਰੱਖ ਲਿਆ। ਇਹ ਨਾ ਵੇਖਿਆ ਕਿ ਪਾਸਪੋਰਟ ਖਤਮ ਹੋ ਚੁੱਕਾ ਸੀ। ਤਿੰਨ-ਚਾਰ ਕਾਊਂਟਰਾਂ ਤੇ ਮੋਹਰਾਂ ਲੱਗੀਆਂ। ਕਿਸੇ ਨੇ ਵੀ ਪਾਸਪੋਰਟ ਦੇ ਐਕਸਪਾਇਰ ਹੋਣ ਵੱਲ ਧਿਆਨ ਨਾ ਦਿਤਾ। ਸਾਧ ਸੰਗਤ ਵਿਚ ਅਰਦਾਸ ਜੁ ਹੋਈ ਸੀ। ਸਾਰੇ ਕੰਮ ਰਾਸ ਹੋਣੇ ਹੀ ਸਨ। ਜਹਾਜ ਵਿਚ ਚੜ੍ਹ ਗਿਆ। ਚੰਡੀ ਦੀ ਵਾਰ ਦੇ ਪਾਠ ਦਾ ਵੇਲਾ ਹੋਇਆ। ਉਸ ਚੰਡੀ ਦੀ ਵਾਰ ਦਾ ਪਾਠ ਕੀਤਾ। ਇੰਗਲੈਂਡ ਏਅਰਪੋਰਟ ਤੇ ਜਹਾਜ ਪਹੁੰਚ ਗਿਆ। ਉਹਨਾਂ ਪਾਸਪੋਰਟ ਚੈਕ ਕੀਤਾ। ਪਾਸਪੋਰਟ ਦੀ ਮਿਆਦ ਘੱਟ ਤੋਂ ਘੱਟ 6 ਮਹੀਨੇ ਰਹਿੰਦੀ ਹੋਵੇ ਤਾਂ ਸਫਰ ਕਰਨ ਦਿੰਦੇ ਹਨ। ਉਹ ਏਅਰਪੋਰਟ ਤੋਂ ਬਾਹਰ ਨਾ ਨਿਕਲਣ ਦੇਣ। ਸਾਲਾ ਤੇ ਸਾਲੇਹਾਰ ਏਅਰਪੋਰਟ ਤੇ ਲੈਣ ਆਏ ਹੋਏ ਸਨ। 1984 ਦਾ ਇੰਦਰਾ ਕਾਂਡ ਹੋਕੇ ਹਟਿਆ ਸੀ। ਗੋਰੇ ਤਾਂ ਸਿੱਖਾਂ ਤੇ ਹੋਰ ਵੀ ਸ਼ੱਕ ਕਰਦੇ ਸਨ। ਮਹਿੰਦਰ ਸਿੰਘ ਨੇ ਕਿਹਾ ਕਿ ਉਸਨੂੰ ਨਹੀਂ ਪਤਾ ਸੀ ਕਿ ਉਸਦੇ ਪਾਸਪੋਰਟ ਦੀ ਤਾਰੀਖ ਲੰਘ ਚੁੱਕੀ ਹੈ। ਉਹਨਾਂ ਇਕ ਟ੍ਰਾਂਸਲੇਟਰ ਲਿਆਂਦਾ। ਇਕ ਕਮਰੇ ਵਿਚ ਉਸਨੂੰ ਤੇ ਇਕ ਕਮਰੇ ਵਿਚ ਉਸਦੇ ਭਰਾ ਭਰਜਾਈ ਨੂੰ ਵੱਖ ਵੱਖ ਕਰਕੇ ਪੁੱਛਿਆ ਕਿ ਭਿੰਡਰਾਵਾਲੇ ਦੇ ਨਾਲ ਉਸਦੇ ਕੀ ਸੰਬੰਧ ਹਨ ? ਉਸ ਕਿਹਾ - ''ਜੀ ਕੋਈ ਨਹੀਂ ?'' ਉਹਨਾਂ ਵੱਖ ਵੱਖ ਤਰੀਕਿਆਂ ਨਾਲ ਜਾਣਕਾਰੀ ਲੈਕੇ ਕਿਹਾ ਕਿ ਬੰਦਾ ਤਾਂ ਠੀਕ ਹੈ, ਉਸਨੂੰ ਸਿਰਫ ਤਿੰਨ ਦਿਨ ਲਈ ਰਿਲੀਜ਼ ਕਰ ਦਿਤਾ।

ਬਾਹਰ ਆਕੇ ਯੂ.ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ੍ਰੀ ਪ੍ਰੀਤਮ ਸਿੰਘ ਰੀਹਲ ਨੂੰ ਮਿਲੇ। ਉਸਨੇ ਉਸਨੂੰ ਇਕ ਨੁਕਤਾ ਸਮਝਾਇਆ ਕਿ ''ਤੂੰ ਏਅਰਪੋਰਟ ਤੇ ਪਹੁੰਚ ਜਾ ਤੇ ਉਹਨਾਂ ਨੂੰ ਜਾਕੇ ਕਹਿ ਕਿ ਪਾਸਪੋਰਟ ਤੇ ਤਾਰੀਖ ਤਾਂ ਹੈ ਨਹੀਂ। ਮੈਂ ਇਸ ਪਾਸਪੋਰਟ ਤੇ ਹਵਾਈ ਸਫਰ ਕਿਵੇਂ ਕਰ ਸਕਦਾ ਹਾਂ।'' ਉਸਨੇ ਉਵੇਂ ਹੀ ਕੀਤਾ। ਉਹਨਾਂ ਇਕ ਮਹੀਨੇ ਦੀ ਹੋਰ ਐਂਟਰੀ ਦੇ ਦਿਤੀ। ਪਾਸਪੋਰਟ ਐਪਲਾਈ ਕਰ ਦਿਤਾ। ਉਹਨਾਂ ਡੇਢ ਮਹੀਨਾ ਲਗਾ ਦਿਤਾ। ਪਾਸਪੋਰਟ ਮਿਲਿਆ ਤਾਂ ਪ੍ਰਧਾਨ ਜੀ ਆਪਣੀਆਂ ਬੈਂਕ ਦੀਆਂ ਕਾਪੀਆਂ ਤੇ ਆਪਣਾ ਪਾਸਪੋਰਟ ਲੈਕੇ ਏਅਰਪੋਰਟ ਤੇ ਗਏ। ਅਰਜੀ ਦਿਤੀ ਕਿ ਇਹ ਬੰਦਾ ਸਾਨੂੰ ਚਾਹੀਦਾ ਹੈ। ਉਹਨਾਂ ਰਸੀਦ ਦੇ ਦਿਤੀ ਤੇ ਕਿਹਾ ਕਿ ਤੁਸੀਂ ਟਰਾਈ ਕਰਕੇ ਰਿਪੋਰਟ ਦੇ ਦੇਣੀ। ਛੇ ਮਹੀਨੇ ਬਾਅਦ ਉਹਨਾਂ ਪ੍ਰਧਾਨ ਜੀ ਨੂੰ ਚਿੱਠੀ ਪਾਈ ਕਿ ਮਹਿੰਦਰ ਸਿੰਘ ਦਾ ਕੀ ਕਰਨਾ ਹੈ ? ਪ੍ਰਧਾਨ ਜੀ ਨੇ ਜੁਆਬ ਦਿਤਾ ਕਿ ਸਾਨੂੰ ਥੋੜ੍ਹਾ ਜਿਹਾ ਵਕਤ ਹੋਰ ਦਿਓ। ਇਹ ਬੰਦਾ ਸਹੀ ਹੈ ਇਸਨੇ ਗੁਰਦੁਆਰੇ ਦਾ ਸਾਰਾ ਕੰਮ ਸੰਭਾਲਿਆ ਹੋਇਆ ਹੈ। ਉਸ ਚਿੱਠੀ ਦਾ ਫੇਰ ਇਕ ਸਾਲ ਜੁਆਬ ਨਾ ਆਇਆ। ਉਹ ਉਥੇ ਹੀ ਆਪਣੇ ਭਰਾ ਕੋਲ ਰਹੀ ਗਿਆ। ਕੰਮਕਾਰ ਕਰਦਾ ਰਿਹਾ। ਇਕ ਸਾਲ ਦਾ ਵੀਜ਼ਾ ਲਗਾਕੇ ਪਾਸਪੋਰਟ ਭੇਜ ਦਿਤਾ ਗਿਆ। ਡੇਢ ਸਾਲ ਪਹਿਲਾਂ ਲੰਘ ਗਿਆ ਸੀ। ਸਾਲ ਹੋਰ ਤੇ ਹੁਣ ਢਾਈ ਸਾਲ ਹੋ ਗਏ ਸਨ ਇੰਗਲੈਂਡ ਰਹਿੰਦਿਆਂ ਨੂੰ। ਉਹਨਾਂ ਫੇਰ ਪ੍ਰਧਾਨ ਜੀ ਨੂੰ ਪੁੱਛਿਆ ਤਾਂ ਉਹਨਾਂ ਕਿਹਾ - ''ਇਹ ਬੰਦਾ ਅਜੇ ਸਾਨੂੰ ਚਾਹੀਦਾ ਹੈ ?'' ਸ੍ਰੀ ਭੈਣੀ ਸਾਹਿਬ ਸੱਚੇ ਪਾਤਸ਼ਾਹ ਜੀ ਅੱਗੇ ਅਰਜ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣੇ ਨਿੱਜੀ ਸਕੱਤਰ ਤਰਸੇਮ ਸਿੰਘ ਨੂੰ ਹੁਕਮ ਕੀਤਾ ਕਿ ''ਪ੍ਰਧਾਨ ਜੀ ਨੂੰ ਚਿੱਠੀ ਲਿਖੋ ਕਿ ਮਹਿੰਦਰ ਸਿੰਘ ਤੁਹਾਡੇ ਕੋਲ ਅਜੇ ਇਕ ਸਾਲ ਹੋਰ ਰਹੇਗਾ। ਉਸਦਾ ਬੋਝ ਸਾਧ ਸੰਗਤ ਤੇ ਨਹੀਂ ਪਵੇਗਾ। ਉਹ ਆਪਣਾ ਖਰਚਾ ਆਪ ਕਰੇਗਾ।'' ਸੱਚੇ ਪਾਤਸ਼ਾਹ ਜੀ ਦੇ ਹੁਕਮ ਸਦਕਾ ਹੀ ਉਸਨੂੰ ਹੋਰ ਵੀਜ਼ਾ ਮਿਲ ਗਿਆ। ਉਸਨੇ ਆਪਣੇ ਬੱਚੇ ਤੇ ਸਿੰਘਣੀ ਨੂੰ ਵੀ ਉਥੇ ਹੀ ਬੁਲਾ ਲਿਆ।

ਜਿਥੇ ਸੁੱਖ ਮਿਲਦੇ ਹਨ ਉਥੇ ਤਕਲੀਫਾਂ ਵੀ ਆਉਂਦੀਆਂ ਹਨ। ਕਿਸੇ ਨੇ ਸ਼ਿਕਾਇਤ ਕਰ ਦਿਤੀ ਤੇ ਹੋਮ ਵਾਲਿਆਂ ਨੇ ਉਸਦੇ ਬੇਟੇ ਤੇ ਸਿੰਘਣੀ ਦਾ ਪਾਸਪੋਰਟ ਆਪਣੇ ਕੋਲ ਜਮਾ ਕਰ ਲਿਆ। ਮਹਿੰਦਰ ਸਿੰਘ ਨੂੰ ਵਿਸ਼ਵਾਸ ਸੀ ਕਿ ਹੁਣ ਤੇ ਜਰੂਰ ਹੀ ਉਹਨਾਂ ਦੇ ਪਾਸਪੋਰਟ 'ਤੇ depot ਦੀ ਮੋਹਰ ਲੱਗੇਗੀ। ਪਰ ਉਹਨਾਂ ਨੇ ਇਕ ਸਾਲ ਬਾਅਦ ਪੱਕੀ ਮੋਹਰ ਲਗਾਕੇ ਪ੍ਰਧਾਨ ਦੇ ਘਰ ਤਿੰਨੇ ਪਾਸਪੋਰਟ ਭੇਜ ਦਿਤੇ।

ਫੇਰ ਇੰਗਲੈਂਡ ਤੋਂ ਹੋਲੇ ਤੇ ਆਉਣ ਲਈ ਪ੍ਰਧਾਨ ਜੀ ਨੇ ਜਦੋਂ ਕਾਰਡ ਵੰਡੇ ਤਾਂ ਇਕ ਕਾਰਡ ਉਹਨਾਂ ਮਹਿੰਦਰ ਸਿੰਘ ਨੂੰ ਵੀ ਦੇ ਦਿਤਾ। ਮਹਿੰਦਰ ਸਿੰਘ ਨੇ ਕਿਹਾ - ''ਪ੍ਰਧਾਨ ਜੀ, ਤੁਸੀਂ ਤੇ ਹੋਲੇ ਤੇ ਸ੍ਰੀ ਭੈਣੀ ਸਾਹਿਬ ਚਲੇ ਜਾਣਾ ਹੈ। ਮੈਂ ਮਗਰੋਂ ਬਿਨਾ ਪਾਸਪੋਰਟ ਦੇ ਸ੍ਰੀ ਭੈਣੀ ਸਾਹਿਬ ਕਿੱਦਾਂ ਆਵਾਂਗਾ ?'' ਸ਼ਾਮ ਜਦੋਂ ਉਹ ਪ੍ਰਧਾਨ ਜੀ ਦੇ ਘਰ ਗਿਆ ਤਾਂ ਉਹਨਾਂ ਤਿੰਨੋ ਪਾਸਪੋਰਟ ਟੇਬਲ ਤੇ ਰੱਖ ਦਿਤੇ। ਫਿਰ ਮਹਿੰਦਰ ਸਿੰਘ ਸ੍ਰੀ ਭੈਣ ਸਾਹਿਬ ਹੋਲੇ ਤੇ ਆ ਗਿਆ। ਸੱਚੇ ਪਾਤਸ਼ਾਹ ਜੀ ਨੇ ਆਪ ਕ੍ਰਿਪਾ ਕਰਕੇ ਪੁੱਛਿਆ - ''ਮਹਿੰਦਰ ਸਿੰਘ ਤੇਰਾ ਕੰਮ ਬਣ ਗਿਆ ਹੈ ? ਤੂੰ ਪੱਕਾ ਹੋ ਗਿਆ ਹੈਂ ?'' ਤਾਂ ਉਸ ਸਨਿਮਰ ਅਰਜ ਕੀਤੀ - ''ਪਾਤਸ਼ਾਹ ਜੀ ਆਪ ਹੀ ਕ੍ਰਿਪਾ ਕਰਦੇ ਹੋ ਤੇ ਫੇਰ ਸਾਨੂੰ ਪੁੱਛਦੇ ਹੋ ? ਆਪ ਜੀ ਦੀਆਂ ਬਖ਼ਸ਼ਿਸ਼ਾਂ ਸਦਕਾ ਹੀ ਤਾਂ ਇਸ ਤਰ੍ਹਾਂ ਹੋਇਆ ਹੈ।''

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

# ਅਸਾਂ ਤਾਂ ਰਤਨ ਦਿੱਤਾ ਹੈ

ਸੰਬੰਧਤ ਬੀਬੀ ਮਹਿੰਦਰ ਕੌਰ ਜੀ ਨਰੂਲਾ

ਸੇਠ ਬਜਿੰਦਰ ਸਿੰਘ ਜੀ ਦਾ ਬੈਂਕਾਕ ਵਿਚ ਬਹੁਤ ਵੱਡਾ ਵਪਾਰ ਹੈ। ਸਤਿਗੁਰੂ ਜੀ ਦੀ ਬੜੀ ਬਖ਼ਸ਼ਿਸ਼ ਹੈ। ਸੇਠ ਜੀ ਦਾ ਆਨੰਦ ਬੀਬੀ ਮਹਿੰਦਰ ਕੌਰ ਨਾਲ ਹੋਇਆ। ਕੁਦਰਤੀ 7-8 ਸਾਲ ਤਕ ਕੋਈ ਬੱਚਾ ਨਾ ਹੋਇਆ। ਘਰ ਵਿਚ ਸੇਠ ਬਜਿੰਦਰ ਸਿੰਘ ਜੀ ਦੇ ਦੂਜੇ ਵਿਆਹ ਬਾਰੇ ਗੱਲਾਂ ਹੋਣ ਲੱਗੀਆਂ।

ਬੀਬੀ ਮਹਿੰਦਰ ਕੌਰ ਨੂੰ ਬੜਾ ਦੁੱਖ ਹੋਇਆ ਕਿ ਜੇਕਰ ਉਸਦੇ ਪਤੀ ਦਾ ਦੂਜਾ ਵਿਆਹ ਹੋ ਗਿਆ ਤਾਂ ਉਸਦਾ ਤੇ ਸੰਸਾਰ ਹੀ ਉਜੜ ਜਾਵੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਬੈਂਕਾਕ ਗਏ ਹੋਏ ਸਨ। ਬੀਬੀ ਨੇ ਸਤਿਗੁਰਾਂ ਨੂੰ ਰੋ ਰੋ ਕੇ ਆਪਣਾ ਦੁੱਖ ਦੱਸਿਆ। ਸਤਿਗੁਰੂ ਜੀ ਮਿਹਰਾਂ ਦੇ ਸਮੁੰਦਰ ਬਖ਼ਸ਼ਿਸ਼ ਦੇ ਘਰ ਵਿਚ ਆਕੇ ਕਹਿਣ ਲੱਗੇ - ''ਬੀਬੀ ਤੂੰ ਫਿਕਰ ਨਾ ਕਰ ਤੂੰ ਤਾਂ ਅਗਲੇ ਹੋਲੇ ਵਿਚ ਬੱਚਾ ਗੋਦ ਲੈਕੇ ਆਉਣਾ ਹੈ।''

ਸੋ ਏਸੇ ਤਰ੍ਹਾਂ ਹੀ ਹੋਇਆ। ਬੀਬੀ ਮਹਿੰਦਰ ਕੌਰ ਜਦੋਂ ਹੋਲੇ ਦੇ ਮੇਲੇ ਤੇ ਸ੍ਰੀ ਭੈਣੀ ਸਾਹਿਬ ਪਹੁੰਚੀ ਤਾਂ ਬੱਚਾ ਉਸਦੀ ਗੋਦ ਵਿਚ ਸੀ। ਉਸ ਨੇ ਬੱਚਾ ਸਤਿਗੁਰੂ ਜੀ ਅੱਗੇ ਰੱਖਕੇ ਅਰਜ ਕੀਤੀ ਕਿ ''ਇਸਦਾ ਨਾਮ ਭੀ ਆਪ ਹੀ ਰੱਖ ਦਿਓ।'' ਸਤਿਗੁਰੂ ਜੀ ਬੜੇ ਖੁਸ਼ ਹੋਏ। ਕਾਕੇ ਦਾ ਨਾਮ ਰਤਨ ਸਿੰਘ ਰੱਖ ਦਿਤਾ। ਬੀਬੀ ਮੇਲਾ ਵੇਖਕੇ ਵਾਪਸ ਬੈਂਕਾਕ ਚਲੀ ਗਈ। ਰਤਨ ਸਿੰਘ ਦੇ ਨਾਮ ਦੀ ਘਰ ਵਿਚ ਕਾਫੀ ਚਰਚਾ ਹੋਈ। ਕਿਉਂਕਿ ਬੀਬੀ ਦੇ ਜੇਠ ਦਾ ਨਾਮ ਵੀ ਰਤਨ ਸਿੰਘ ਸੀ। ਸੋ ਬੱਚੇ ਨੂੰ 'ਰਤਨ ਜੀਤ' ਕਹਿਕੇ ਬੁਲਾਉਣ ਲੱਗ ਪਏ। ਬੱਚਾ ਕਾਫੀ ਬਿਮਾਰ ਰਹਿਣ ਲੱਗ ਪਿਆ। ਏਥੋਂ ਤਕ ਕਿ ਹੱਡੀਆਂ ਦੀ ਮੁੱਠ ਹੀ ਰਹਿ ਗਿਆ। ਬੀਬੀ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਲਿਖ ਭੇਜੀ ਕਿ ''ਜੀਤ ਬਹੁਤ ਬਿਮਾਰ ਰਹਿੰਦਾ ਹੈ ?''

ਤਾਂ ਸਤਿਗੁਰਾਂ ਨੇ ਹੁਕਮ ਕੀਤਾ - ''ਅਸਾਂ ਤਾਂ ਰਤਨ ਦਿਤਾ ਹੈ। ਇਹ ਜੀਤ ਕਿਥੋਂ ਆ ਗਿਆ ? ਜੀਤ ਹਟਾ ਦਿਓ ਤਾਂ ਬੱਚਾ ਠੀਕ ਹੋ ਜਾਵੇਗਾ।'' ਬੱਸ ਫਿਰ ਕੀ ਸੀ ਉਹ ਸਿਰਫ ਰਤਨ ਸਿੰਘ ਹੀ ਕਾਕੇ ਦਾ ਨਾਮ ਸੱਦਣ ਲੱਗ ਪਏ। ਬੱਚਾ ਠੀਕ ਹੋ ਗਿਆ। ਅੱਜ ਉਸ ਲੜਕੇ ਦਾ ਬਹੁਤ ਵੱਡਾ ਵਪਾਰ ਹੈ। ਉਸ ਤੋਂ ਬਾਅਦ ਬੀਬੀ ਦੇ ਦੋ ਲੜਕੇ ਹੋਰ ਹੋਏ। ਸੇਠ ਬਜਿੰਦਰ ਸਿੰਘ ਜੀ ਸਤਿਗੁਰਾਂ ਦੇ ਅਨਿਨ ਸੇਵਕ ਹਨ। ਚਰਨਾਂ ਦੇ ਭੌਰੇ ਹਨ।

## ਹੋਰ ਸਾਖੀ :-

ਮੈਂ 1978 ਵਿਚ ਆਪਣੇ ਵਪਾਰ ਦੇ ਸੰਬੰਧ ਵਿਚ ਅਰਬ ਮੁਲਕ ਸਾਊਦੀ ਅਰੇਬੀਆ ਗਿਆ। ਜਿਸ ਬੱਸ ਵਿਚ ਬੈਠਕੇ ਮੈਂ ਮਿਸ਼ਰ ਦੇ ਜਹਾਜ ਵਿਚ ਬੈਠਣ ਲਈ ਜਾ ਰਿਹਾ ਸੀ ਉਸ ਵਿਚ ਇਕ ਸਿੱਖ ਨਾਮਧਾਰੀ ਦਸਤਾਰ ਵਾਲਾ ਵੇਖਿਆ। ਮੈਂ ਹੈਰਾਨ ਹੋ ਗਿਆ ਕਿ ''ਸਿੱਖਾਂ ਨੂੰ ਤਾਂ ਸਾਊਦੀ ਅਰੇਬੀਆ ਆਉਣਾ ਬੰਦ ਕੀਤਾ ਹੋਇਆ ਸੀ ਤੇ ਇਹ ਨਾਮਧਾਰੀ ਸਿੱਖ ਏਥੇ ਕਿੱਦਾਂ ਆ ਗਿਆ ? ਮੈਂ ਉਸ ਕੋਲ ਪਹੁੰਚ ਕੇ ਸਤਿ ਸ੍ਰੀ ਅਕਾਲ ਕੀਤੀ। ਉਹ ਮੈਨੂੰ ਜੱਫੀ ਪਾਕੇ ਰੋਣ ਲੱਗ ਪਿਆ। ਮੈਂ ਕਿਹਾ ਸੰਤ ਜੀ ਤੁਸੀਂ ਰੋ ਕਿਉਂ ਰਹੇ ਹੋ ? ਉਹ ਕਹਿਣ ਲੱਗਾ - ''ਮੈਂ ਹੁਣੇ ਹੀ ਜੇਲ੍ਹ ਵਿਚੋਂ ਛੁਟਕੇ ਆਇਆ ਹਾਂ।'' ਮੈਂ ਕਿਹਾ - ''ਤੁਹਾਨੂੰ ਸਾਊਦੀ ਅਰੇਬੀਆ ਦਾ ਵੀਜ਼ਾ ਕਿੱਦਾਂ ਮਿਲ ਗਿਆ ਕਿਉਂਕਿ ਸਿੱਖ ਅਤੇ ਨਾਮ ਅੱਗੇ ਲੱਗੇ ਸਿੰਘ ਨੂੰ ਵੀਜਾ ਨਹੀਂ ਮਿਲਦਾ ?'' ਉਹ ਕਹਿਣ ਲੱਗਾ ਕਿ ਮੈਂ ਥਾਈਲੈਂਡ ਦਾ ਨਾਗਰਿਕ ਹਾਂ ਤੇ ਉਥੇ ਨਾਮ ਅੱਗੇ ਸਿੰਘ ਨਹੀਂ ਲਿਖਦੇ। ਸਾਊਦੀ ਅੰਬੈਸੀ ਨੇ ਨਾਮਧਾਰੀ ਦਸਤਾਰ ਵਾਲੀ ਫੋਟੋ ਵੇਖਕੇ ਉਸਨੂੰ ਮੁਸਲਮਾਨ ਸਮਝਿਆ ਤੇ ਵੀਜ਼ਾ ਦੇ ਦਿਤਾ। ਜਿਸ ਵੇਲੇ ਉਹ ਜੱਦਾਂ ਏਅਰ ਪੋਰਟ ਪਹੁੰਚਿਆ ਤਾਂ ਪੁਲਿਸ ਵਾਲਾ ਸਿੱਖ ਯਾਤਰੀ ਨੂੰ ਵੇਖਕੇ ਹੈਰਾਨ ਹੋ ਗਿਆ ਕਿ ਇਹ ਸਿੱਖ ਏਥੇ ਕਿੱਦਾਂ ਪਹੁੰਚ ਗਿਆ ਹੈ ? ਰਤਨ ਸਿੰਘ ਨੇ ਪਾਸਪੋਰਟ ਤੇ ਵੀਜ਼ਾ ਵਿਖਾਇਆ ਅਤੇ ਕਿਹਾ ਕਿ ਉਸਦਾ ਕੀ ਕਸੂਰ ਹੈ ? ਤਾਂ ਪੁਲਿਸ ਵਾਲੇ ਨੇ ਅਰਬੀ ਵਿਚ ਤਲਾ ਤਲਾ ਕਹਿੰਦਿਆਂ ਉਸਦਾ ਪਾਸਪੋਰਟ ਤੇ ਟਿਕਟ ਕੂੜੇ ਦੇ ਡੱਬੇ ਵਿਚ ਸੁੱਟ ਦਿਤਾ ਅਤੇ ਉਸਨੂੰ ਏਅਰ ਪੋਰਟ ਦੀ ਹਵਾਲਾਤ ਵਿਚ ਭੇਜ ਦਿਤਾ। ਕਈ ਘੰਟੇ ਉਹ ਹਵਾਲਾਤ ਵਿਚ ਬੰਦ

ਰਿਹਾ ਕਿਉਂਕਿ ਇਹੋ ਜਿਹੇ ਹੋਰ ਕੈਦੀਆਂ ਨਾਲ ਉਸਨੂੰ ਜੇਲ੍ਹ ਭੇਜਣਾ ਸੀ। ਰਤਨ ਸਿੰਘ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਨ ਲੱਗ ਪਏ ਕਿ ''ਸਤਿਗੁਰੂ ਸੱਚੇ ਪਾਤਸ਼ਾਹ ਜੀ, ਮੇਰੀ ਰੱਖਿਆ ਕਰੋ।'' ਅਰਦਾਸ ਪ੍ਰਵਾਨ ਹੋਈ ਤੇ ਅਚਾਨਕ ਇਕ ਬ੍ਰਿਟਿਸ਼ ਏਅਰਵੇਜ ਦਾ ਕਰਮਚਾਰੀ ਹਵਾਲਾਤ ਅੱਗੋਂ ਲੰਘਿਆ। ਉਸਨੇ ਇਸ ਸਿੱਖ ਨੂੰ ਵੇਖਿਆ। ਸਲਾਖਾਂ ਦੇ ਨੇੜੇ ਜਾਕੇ ਇਸ ਤੋਂ ਪੁੱਛਣ ਲੱਗਾ - ''ਸ੍ਰਦਾਰ ਜੀ ਤੁਮ ਯਹਾਂ ਕੈਸੇ ਪਹੁੰਚ ਗਏ ? ਯਹਾਂ ਤੋਂ ਸਿੱਖੋਂ ਕਾ ਆਨਾ ਬਿਲਕੁਲ ਬੰਦ ਹੈ। ਆਪ ਕੋ ਯੇ ਜੇਲ੍ਹ ਮੇਂ ਬੰਦ ਕਰ ਦੇਂਗੇ ਔਰ 6 ਮਹੀਨੇ ਜੇਲ੍ਹ ਮੇਂ ਸੜੋਗੇ। ਖਾਣੇ ਮੇਂ ਗਾਇ ਕਾ ਮਾਸ ਮਿਲੇਗਾ।'' ਰਤਨ ਸਿੰਘ ਨੇ ਕਿਹਾ - ''ਮੈਂ ਤੋ ਸ਼ਾਕਾਹਾਰੀ ਹੂੰ ਮੈਂ ਤੋ ਜੇਲ੍ਹ ਮੇਂ ਭੂਖਾ ਹੀ ਮਰ ਜਾਊਂਗਾ।''

ਰਤਨ ਸਿੰਘ ਨੇ ਬੇਨਤੀ ਕਰਦਿਆਂ ਕਿਹਾ ਕਿ ''ਮੇਰਾ ਕੀ ਕਸੂਰ ਹੈ ? ਮੈਨੂੰ ਏਥੋਂ ਕੱਢਣ ਵਿਚ ਮਦਦ ਕਰ ਦੇਵੋ।'' ਕਰਮਚਾਰੀ ਨੇ ਪੁੱਛਿਆ ਕਿ ''ਤੇਰਾ ਪਾਸਪੋਰਟ ਤੇ ਟਿਕਟ ਕਿੱਥੇ ਹਨ ? ਤੇ ਅੱਗੇ ਕਿੱਥੇ ਜਾਣਾ ਹੈ ?'' ਨਾਮਧਾਰੀ ਸਿੱਖ ਨੇ ਦੱਸਿਆ ਕਿ ਉਸਦਾ ਪਾਸਪੋਰਟ ਅਤੇ ਟਿਕਟ ਉਸ ਪੁਲਿਸ ਵਾਲੇ ਨੇ ਕੂੜੇਦਾਨ ਵਿਚ ਸੁੱਟ ਦਿਤੇ ਹਨ। ਉਸਨੇ ਅੱਗੋਂ ਕੈਰੋਂ ਜਾਣਾ ਹੈ। ਬ੍ਰਿਟਿਸ਼ ਏਅਰਵੇਜ ਦਾ ਕਰਮਚਾਰੀ ਪੁਲਿਸ ਵਾਲੇ ਕੋਲ ਗਿਆ ਅਤੇ ਈਦ ਦਾ ਦਿਨ ਹੋਣ ਕਾਰਨ ਉਸ ਪੁਲਿਸ ਵਾਲੇ ਨੂੰ ਈਦ ਮੁਬਾਰਕ ਕੀਤੀ। ਉਸ ਪੁਲਸੀਏ ਨੇ ਖੁਸ਼ੀ ਦੇ ਮੂਡ ਵਿਚ ਉਸ ਕਰਮਚਾਰੀ ਨੂੰ ਕਿਹਾ ਕਿ ''ਅੱਜ ਈਦ ਹੈ ਕੋਈ ਸੇਵਾ ਦੱਸ।'' ਕਰਮਚਾਰੀ ਨੇ ਕਿਹਾ ਕਿ ''ਜਿਸ ਸਿੱਖ ਨੂੰ ਤੂੰ ਹਵਾਲਾਤ ਵਿਚ ਬੰਦ ਕੀਤਾ ਹੈ ਉਸਦੀ ਲੜਕੀ ਕੈਂਸਰ ਨਾਲ ਬਿਮਾਰ ਹੈ। ਉਸਨੂੰ ਵਾਪਸ ਆਪਣੇ ਪ੍ਰਵਾਰ ਕੋਲ ਜਾਣ ਦੇ।'' ਪੁਲਿਸ ਵਾਲੇ ਨੂੰ ਰਹਿਮ ਆ ਗਿਆ ਕਿ ਕਿੱਧਰੇ ਪਾਪ ਕਰਕੇ ਦੋਜ਼ਖ਼ ਵਿਚ ਨਾ ਜਾਣਾ ਪਵੇ। ਸੋ ਉਸਨੇ ਉਸਦਾ ਪਾਸਪੋਰਟ ਤੇ ਟਿਕਟ ਕੂੜੇਦਾਨ ਵਿਚੋਂ ਕੱਢਕੇ ਉਸਨੂੰ ਵਾਪਸ ਕਰਦਿਆਂ ਕਿਹਾ ਕਿ ਜਿਹੜਾ ਵੀ ਜਹਾਜ ਪਹਿਲਾਂ ਜਾਣ ਵਾਲਾ ਹੈ, ਉਸ ਵਿਚ ਇਸ ਸਿੱਖ ਨੂੰ ਬਿਠਾਕੇ ਇਸ ਦੇਸ਼ ਚੋਂ ਬਾਹਰ ਭੇਜ ਦੇ। ਬ੍ਰਿਟਿਸ਼ ਕਰਮਚਾਰੀ ਨੂੰ ਪਤਾ ਸੀ ਕਿ ਰਤਨ ਸਿੰਘ ਨੂੰ ਕੈਰੋਂ ਜਾਣਾ ਹੈ। ਉਸਨੇ ਪੁਲਿਸ ਵਾਲੇ ਨੂੰ ਕਿਹਾ ਕਿ ਕੈਰੋਂ ਦਾ ਜਹਾਜ ਖੜ੍ਹਾ ਹੈ, ਪਰ ਜਾਣਾ ਇਸ ਸਿੱਖ ਨੇ ਕਿੱਧਰੇ ਹੋਰ ਹੈ। ਅੱਗੋਂ ਪੁਲਿਸ ਵਾਲੇ ਨੇ ਕਿਹਾ ਕਿ ਇਸਨੂੰ ਕੈਰੋਂ ਦੇ ਜਹਾਜ ਵਿਚ ਹੀ ਬਿਠਾ ਦਿਓ।

ਇਸ ਤਰ੍ਹਾਂ ਹੀ ਹੋਇਆ ਤੇ ਰਤਨ ਸਿੰਘ ਨੂੰ ਕੈਰੋਂ ਦੇ ਜਹਾਜ ਵਿਚ ਬਿਠਾ ਦਿਤਾ ਗਿਆ। ਮੈਂ ਵੀ ਉਸ ਜਹਾਜ ਵਿਚ ਕੈਰੋਂ ਹੀ ਜਾ ਰਿਹਾ ਸਾਂ। ਇਕ ਹਫਤਾ ਅਸੀਂ ਦੋਵੇਂ ਕੈਰੋਂ ਹੋਟਲ ਵਿਚ ਇਕੱਠੇ ਹੀ ਰਹੇ। ਉਥੇ ਇੰਡੀਅਨ ਅੰਬੈਸੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰ ਪੁਰਬ ਮਨਾਇਆ। ਜਿੱਥੇ ਅਸੀਂ ਦੋਹਾਂ ਨੇ ਇਕੱਠੇ ਹੀ ਲੰਗਰ ਛੱਕਿਆ। ਇਸ ਤੋਂ ਬਾਅਦ 1991 ਵਿਚ ਰਤਨ ਸਿੰਘ ਦੇ ਘਰ ਬੈਂਕਾਕ ਵਿਖੇ ਉਸਨੂੰ ਮਿਲਿਆ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੋ ਆਪ ਆਪਣੇ ਸਿੱਖ ਦੀ ਅਰਦਾਸ ਸੁਣ ਲਈ ਅਤੇ ਮੁਸਲਮਾਨੀ ਦੇਸ਼ ਚੋਂ ਬਾਹਰ ਕੱਢਿਆ।



# ਧਰਮ ਨਹੀਂ ਛੱਡਣ ਦਿੱਤਾ

ਸੰਬੰਧਤ ਸੰਤ ਹਰਪਾਲ ਸਿੰਘ ਜੀ, ਬਰਮਿੰਘਮ

ਸੰਤ ਹਰਪਾਲ ਸਿੰਘ ਜੀ ਦਾ ਆਨੰਦ ਕਾਰਜ ਸੰਨ 1981 ਨੂੰ ਨੈਰੋਬੀ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੀ ਹੋਇਆ। 1983 ਵਿਚ ਉਹਨਾਂ ਦੇ ਘਰ ਬੱਚਾ ਹੋਣਾ ਸੀ। ਹਰਪਾਲ ਸਿੰਘ ਬੱਚੇ ਦਾ ਨਾਮ ਰਖਾਉਣ ਲਈ ਸੱਚੇ ਪਾਤਸ਼ਾਹ ਜੀ ਨੂੰ ਅਰਜ ਕਰਨੀ ਚਾਹੁੰਦਾ ਸੀ, ਪਰ ਝਿਜਕਦਾ ਕਰੇ ਨਾ। ਏਨੇ ਨੂੰ ਇਕ ਸਾਧ ਨੇ ਜੋ ਸ੍ਰੀ ਸਤਿਗੁਰੂ ਜੀ ਦੇ ਨਾਲ ਸੀ ਪੁੱਛਿਆ – ''ਕੀ ਗੱਲ ਹੈ ?'' ਹਰਪਾਲ ਨੇ ਕਿਹਾ – ''ਬੱਚੇ ਦਾ ਨਾਮ ਰਖਾਉਣਾ ਹੈ।'' ਕਿਉਂਕਿ ਸ੍ਰੀ ਸਤਿਗੁਰੂ ਜੀ ਨੇ ਫੇਰ ਅਮਰੀਕਾ ਚਲੇ ਜਾਣਾ ਸੀ। ਇਸ ਕਰਕੇ ਬੱਚੇ ਦਾ ਨਾਮ ਪੈਦਾ ਹੋਣ ਤੋਂ ਪਹਿਲਾਂ ਹੀ ਰਖਾਉਣਾ ਜ਼ਰੂਰੀ ਸੀ। ਇਸ ਕਰਕੇ ਬੜੀ ਮੁਸ਼ਕਲ ਨਾਲ ਸ਼ਰਮਾਉਂਦਿਆਂ ਸ਼ਰਮਾਉਂਦਿਆਂ ਹਰਪਾਲ ਨੇ ਸੱਚੇ ਪਾਤਸ਼ਾਹ ਜੀ ਕੋਲ ਬੱਚੇ ਦਾ ਨਾਮ ਰੱਖਣ ਲਈ ਅਰਜ ਕੀਤੀ। ਗਰੀਬ ਨਿਵਾਜ਼ ਨੇ ਬੱਚੇ ਦਾ ਨਾਮ ਗੁਰਨਾਮ ਰੱਖ ਦਿਤਾ ਤੇ ਹੁਕਮ ਕੀਤਾ – ''ਕੌਰ ਜਾਂ ਸਿੰਘ ਤੁਸੀਂ ਆਪੇ ਹੀ ਲਗਾ ਲੈਣਾ।'' ਬੱਚਾ ਪੈਦਾ ਹੋਇਆ ਪਰ ਪੂਰੀ ਤਰ੍ਹਾਂ ਠੀਕ ਨਹੀਂ ਸੀ। ਉਸਦਾ ਦਿਮਾਗ ਕੰਮ ਨਹੀਂ ਸੀ ਕਰਦਾ। ਮਨ ਵਿਚ ਬੜਾ ਗਿੱਲਾ ਸੀ ਕਿ ਆਪਣੇ ਵਲੋਂ ਤੇ ਕੋਈ ਐਸਾ ਕੰਮ ਨਹੀਂ ਕੀਤਾ। ਇਹ ਕਿਹੜੇ ਜਨਮ ਦੀ ਸਜ਼ਾ ਸਾਨੂੰ ਮਿਲੀ ਹੈ। ਹਰਪਾਲ ਨੇ ਫੇਰ 5–6 ਸਾਲ ਸੋਧ ਵੀ ਰੱਖੀ ਪਰ ਮਨ ਨੂੰ ਸ਼ਾਂਤੀ ਨਾ ਮਿਲੀ। ਸ੍ਰੀ ਸਤਿਗੁਰੂ ਜੀ ਅੱਗੇ ਅਰਜ ਕੀਤੀ – ''ਗਰੀਬ ਨਿਵਾਜ਼, ਮੇਰਾ ਮਨ ਨਹੀਂ ਲਗਦਾ, ਮੈਨੂੰ ਕੋਈ ਧਰਮ ਕਰਮ ਚੰਗਾ ਨਹੀਂ ਲਗਦਾ।'' ਤਾਂ ਪਾਤਸ਼ਾਹ ਜੀ ਹੁਕਮ ਕੀਤਾ – ਧਰਮ ਸਿੰਘ ਦਾ ਮੁੰਡਾ ਹੋਕੇ ਤੂੰ ਧਰਮ ਨੂੰ ਕਿਵੇਂ ਛੱਡ ਸਕਦਾ ਹੈ ?'' ਹਰਪਾਲ ਸਿੰਘ ਮਨ ਦੇ ਮਗਰ ਲੱਗ ਗਿਆ। ਉਹਦੇ ਮਨ ਵਿਚ ਵਿਚਾਰ ਆ ਰਹੇ ਸਨ ਕਿ ਮੈਂ ਵੀ ਖੁਲ੍ਹੇ ਲੋਕਾਂ ਵਾਂਗ ਆਜ਼ਾਦ ਹੋਕੇ ਘੁੰਮਾਂ ਫਿਰਾਂ ਤੇ ਖਾਵਾਂ ਪੀਵਾਂ, ਐਸ਼ ਕਰਾਂ। ਉਸਨੇ ਮਨ ਬਣਾ ਲਿਆ ਕਿ ਹੁਣ ਘਰ–ਬਾਰ ਛੱਡਕੇ ਆਜ਼ਾਦ ਹੋਕੇ ਨਵੀਂ ਦੁਨੀਆਂ ਦੇਖਣੀ ਹੈ। ਉਹ ਭੁੱਲ ਗਿਆ ਕਿ ਉਸਨੇ ਵੱਡੀ ਸੋਧ ਰੱਖੀ ਸੀ ਤੇ ਨਾਮਧਾਰੀ ਪ੍ਰਵਾਰ ਵਿਚ ਰਹਿਕੇ ਮਰਿਆਦਾ ਦਾ ਪਾਲਣ ਕਰਨਾ ਸੀ ਪਰ ਇਸ ਨੇ ਇਹਨਾਂ ਗੱਲਾਂ ਵਲ ਧਿਆਨ ਨਾ ਦਿਤਾ ਤੇ ਉਸਨੇ ਆਪਣੀ ਪਤਨੀ ਨੂੰ ਬਿਨਾ ਦੱਸੇ ਹੀ ਬੈਂਕਾਕ ਦੀ ਸੀਟ ਬੁੱਕ ਕਰਾ ਲਈ ਤੇ ਆਪਣੀ ਧਰਮ ਪਤਨੀ ਰਾਜ ਨੂੰ ਏਦਾਂ ਕਹਿਕੇ ਕਿ ਮੈਂ ਦੋ–ਤਿੰਨ ਮਹੀਨੇ ਬਾਅਦ ਆਵਾਂਗਾਂ। ਆਪਣੇ ਨਾਲ ਦੋ–ਤਿੰਨ ਹਜਾਰ ਪੌਂਡ ਲੈਕੇ ਬੈਂਕਾਕ ਚਲਾ ਗਿਆ।

ਬੈਂਕਾਕ ਏਅਰਪੋਰਟ ਤੋਂ ਬਾਹਰ ਨਿਕਲਦਿਆਂ ਹੀ ਹਰਪਾਲ ਸਿੰਘ ਨੇ ਸਭ ਤੋਂ ਪਹਿਲਾਂ ਨਾਈ ਕੋਲੋਂ ਆਪਣੇ ਕੇਸ, ਦਾੜ੍ਹੀ, ਮੁੱਛਾਂ ਕਟਵਾਈਆਂ। ਫੇਰ ਮਾਸ ਤਾਂ ਨਾ ਖਾਧਾ ਪਰ ਸ਼ਰਾਬ ਜ਼ਰੂਰ ਪੀਤੀ। ਉਹ ਵੀ ਬੜੇ ਦੁੱਖੀ ਮਨ ਨਾਲ, ਪੀਣ ਨੂੰ ਜੀਅ ਤੇ ਨਹੀਂ ਕਰਦਾ ਸੀ। ਕਿਉਂਕਿ ਹਰਪਾਲ ਆਪਣੀ ਨਵੀਂ ਜ਼ਿੰਦਗੀ ਵਸਾਉਣੀ ਚਾਹੁੰਦਾ ਸੀ। ਉਸਨੂੰ ਇਕ ਸਿਆਮੀ ਲੜਕੀ ਜੋਕਿ ਵੇਸ਼ਵਾ ਸੀ ਮਿਲ ਗਈ। ਜਿਸ ਕੋਲ ਹਰਪਾਲ ਰੋਜ਼ ਜਾਂਦਾ ਸੀ। ਇਸੇ ਤਰ੍ਹਾਂ ਮਹੀਨਾ ਡੇਢ ਮਹੀਨਾ ਲੰਘ ਗਿਆ ਤੇ ਇਸਨੂੰ ਵੇਸ਼ਵਾ ਨਾਲ ਇਸ਼ਕ ਹੋ ਗਿਆ। ਇਕ ਦਿਨ ਉਸ ਵੇਸ਼ਵਾ ਨੂੰ ਪੁੱਛਦਾ – ''ਤੂੰ ਇਹ ਵੇਸ਼ਵਾ ਬਿਰਤੀ ਛੱਡ ਕਿਉਂ ਨਹੀਂ ਦਿੰਦੀ ਤੇ ਵਿਆਹ ਕਰਕੇ ਇਜੱਤ ਦੀ ਜ਼ਿੰਦਗੀ ਕਿਉਂ ਨਹੀਂ ਬਿਤਾਉਂਦੀ।''

ਉਹ ਵੇਸ਼ਵਾ ਰੋਣ ਲੱਗ ਪਈ ਤੇ ਰੋਂਦੇ ਰੋਂਦੇ ਕਹਿਣ ਲੱਗੀ ਮੈਂ ਇਹ ਕੰਮ ਖੁਸ਼ੀ ਨਾਲ ਨਹੀਂ ਕਰਦੀ। ਮੇਰੇ ਮਾਤਾ–ਪਿਤਾ ਬਹੁਤ ਗਰੀਬ ਹਨ। ਉਹਨਾਂ ਨੂੰ ਪਾਲਣ ਲਈ ਉਹਨਾਂ ਦੀ ਮਰਜੀ ਨਾਲ ਇਹ ਕੰਮ ਕਰ ਰਹੀ ਹਾਂ। ਫਿਰ ਕਹਿਣ ਲੱਗੀ ਕਿ ਮੇਰੇ ਨਾਲ ਵਿਆਹ ਕੌਣ ਕਰੇਗਾ ? ਹਰਪਾਲ ਸਿੰਘ ਭਾਵੁਕ ਹੋਕੇ ਕਹਿਣ ਲੱਗਾ ਕਿ ਮੈਂ ਤੇਰੇ ਨਾਲ ਵਿਆਹ ਕਰਨ ਨੂੰ ਤਿਆਰ ਹਾਂ। ਦੋਹਾਂ ਨੇ ਆਪਸ ਵਿਚ ਕੋਰਟ ਮੈਰਿਜ ਕਰਾਉਣ ਦੀ ਸੋਚ ਲਈ। ਹਰਪਾਲ ਉਸ ਲੜਕੀ ਦੇ ਮਾਤਾ ਪਿਤਾ ਨੂੰ ਮਿਲਣ ਵਾਸਤੇ ਉਸਦੇ ਪਿੰਡ ਗਿਆ। ਉਸ ਲੜਕੀ

ਨੇ ਆਪਣੇ ਮਾਤਾ ਪਿਤਾ ਨੂੰ ਉਸਦਾ ਪ੍ਰੀਚੈ ਦਿਤਾ ਕਿ ਇਹ ਹਿੰਦੂ ਹੈ ਤੇ ਇਹ ਸਭ ਕੁੱਝ ਜਾਣ ਕੇ ਵੀ ਮੇਰੇ ਨਾਲ ਵਿਆਹ ਕਰਨਾ ਚਾਹੁੰਦਾ ਹੈ। ਹਰਪਾਲ ਨੇ ਉਸਦੇ ਮਾਤਾ ਪਿਤਾ ਨੂੰ ਕਿਹਾ ਕਿ ਮੈਂ ਤੁਹਾਡੀ ਸੇਵਾ ਕਰਾਂਗਾ ਤੇ ਤੁਸੀਂ ਆਪਣੀ ਲੜਕੀ ਨਾਲ ਵਿਆਹ ਕਰਨ ਦਿਓ। ਉਸਦੇ ਮਾਤਾ ਪਿਤਾ ਨੂੰ ਅੰਗ੍ਰੇਜ਼ੀ ਨਹੀਂ ਆਉਂਦੀ ਸੀ ਸੋ ਲੜਕੀ ਨੇ ਉਹਨਾਂ ਨੂੰ ਸਿਆਮੀ ਭਾਸ਼ਾ ਵਿਚ ਦਸਿਆ ਕਿ ਉਹ ਉਸਦੇ ਨਾਲ ਵਿਆਹ ਕਰਨਾ ਚਾਹੁੰਦਾ ਹੈ । ਉਹ ਵੀ ਵਿਆਹ ਕਰਨ ਲਈ ਸਹਿਮਤ ਹੋ ਗਏ।

ਜਦੋਂ ਸਾਰੀ ਤਿਆਰੀ ਹੋ ਗਈ ਤਾਂ ਉਹਨਾਂ ਦਿਨਾਂ ਵਿਚ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਇੰਗਲੈਂਡ ਦੀ ਸੰਗਤ ਨੂੰ ਦਰਸ਼ਨ ਦੇਣ ਲਈ ਲੰਡਨ ਆਏ। ਹਰਪਾਲ ਸਿੰਘ ਦੀ ਸਿੰਘਣੀ ਬੀਬੀ ਰਾਜ ਕੌਰ ਆਪਣੇ ਜੇਠ ਸੰਤ ਸੁਰਜੀਤ ਸਿੰਘ ਚਾਨਾ ਅਤੇ ਬੱਚਿਆਂ ਨੂੰ ਲੈਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਆਏ। ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਸਿਰ ਰੱਖਕੇ ਬੜਾ ਰੋਈ ਤੇ ਅਰਜ ਕੀਤੀ ਕਿ ''ਹੇ ਪਰਮ ਪਿਤਾ ਪ੍ਰਮੇਸ਼ਵਰ, ਮੇਰਾ ਘਰਵਾਲਾ ਭਟਕ ਗਿਆ ਹੈ, ਪਤਾ ਨਹੀਂ ਕਿੱਧਰ ਚਲਾ ਗ਼ਿਆ ਹੈ ਤੇ ਮੈਂ ਗ੍ਰਿਹਸਥੀ ਦਾ ਭਾਰ ਕਿੱਦਾਂ ਸੰਭਾਲਾਂਗੀ। ਆਪ ਜੀ ਕ੍ਰਿਪਾ ਕਰੋ ਤੇ ਮੇਰਾ ਘਰ ਵਸਾਓ। ਅੰਤਰਯਾਮੀ ਸਤਿਗੁਰਾਂ ਨੇ ਆਪਣੇ ਨੇਤ੍ਰ ਕੁੱਝ ਮਿੰਟਾਂ ਲਈ ਬੰਦ ਕੀਤੇ ਤੇ ਹੁਕਮ ਦਿਤਾ ਕਿ ''ਸਾਰਾ ਪ੍ਰਵਾਰ 15 ਦਿਨ ਇਕ ਮਾਲਾ ਭਗੌਤੀਆਂ ਦੀ ਤੇ ਇਕ ਮਾਲਾ ਭਜਨ ਦੀ ਕਰੋ, ਅੱਗੇ ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰਨਗੇ।''

ਏਧਰ ਹਰਪਾਲ ਦੇ ਵਿਆਹ ਨੂੰ ਦੋ ਦਿਨ ਰਹਿ ਗਏ। ਉਹ ਸਿਆਮੀ ਲੜਕੀ ਇਕ ਦਿਨ ਸਵੇਰੇ ਉਠਕੇ ਹਰਪਾਲ ਸਿੰਘ ਨੂੰ ਅੰਗ੍ਰੇਜ਼ੀ ਵਿਚ ਪੁੱਛਦੀ ਹੈ ਕਿ ''ਮਿਸਟਰ ਸਿੰਘ, ਆਰ ਯੂ ਮੈਰਿਡ, ਹੈਵ ਯੂ ਗੋਟ ਥ੍ਰੀ ਚਿਲਡਰਨ (ਭਾਵ ਕਿ ਤੇਰਾ ਵਿਆਹ ਹੋ ਗਿਆ ਹੈ ਤੇ ਤੇਰੇ ਤਿੰਨ ਬੱਚੇ ਵੀ ਹਨ) ਹਰਪਾਲ ਸਿੰਘ ਹੈਰਾਨ ਹੋ ਗਿਆ ਤੇ ਝੂਠ ਬੋਲਣਾ ਨਹੀਂ ਚਾਹੁੰਦਾ ਸੀ। ਉਸਨੇ ਪੁੱਛਿਆ ਕਿ ''ਤੈਨੂੰ ਇਹ ਕਿਥੋਂ ਪਤਾ ਲੱਗਾ ?'' ਉਸ ਸਿਆਮੀ ਲੜਕੀ ਨੇ ਦੱਸਿਆ ਤਾਂ ਨਹੀਂ ਪਰ ਏਦਾਂ ਜਾਪਦਾ ਸੀ ਕਿ ਸੱਚੇ ਪਾਤਸ਼ਾਹ ਜੀ ਨੇ ਭਗਵਾਨ ਬੁੱਧ ਦੇ ਰੂਪ ਵਿਚ ਦਰਸ਼ਨ ਦੇਕੇ ਸਿਆਮੀ ਲੜਕੀ ਨੂੰ ਪ੍ਰੇਰਿਆ ਕਿ ਇਸ ਸਿੱਖ ਨੂੰ ਛੱਡ ਦੇ, ਪਤਾ ਨਹੀਂ ਪਿਛਲੇ ਜਨਮ ਵਿਚ ਕਿਹੜੇ ਮਾੜੇ ਪਾਪ ਕੀਤੇ ਸੀ। ਜਿਸ ਦੇ ਕਾਰਨ ਤੈਨੂੰ ਵੇਸ਼ਵਾ ਬਣਨਾ ਪਿਆ।''

ਫੇਰ ਉਹ ਲੜਕੀ ਕਹਿਣ ਲੱਗੀ - ''ਹਰਪਾਲ ਤੂੰ ਵਾਪਸ ਆਪਣੇ ਬੱਚਿਆਂ ਕੋਲ ਚਲਿਆ ਜਾ, ਕਿਸੇ ਨੂੰ ਧੋਖਾ ਦੇਣਾ ਠੀਕ ਨਹੀਂ ?'' ਸੱਚੇ ਪਾਤਸ਼ਾਹ ਜੀ ਹਰਪਾਲ ਨੂੰ ਛੇ-ਸੱਤ ਦਿਨ ਸੁਪਨੇ ਵਿਚ ਦਰਸ਼ਨ ਦੇਕੇ ਹਰਪਾਲ ਦਾ ਮਨ ਬਣਾਉਂਦੇ ਰਹੇ ਸਨ। ਫਿਰ ਹਰਪਾਲ ਨੂੰ ਆਪਣੇ ਬੱਚਿਆਂ ਦਾ ਵੀ ਖਿਆਲ ਆਇਆ। ਉਸਨੇ ਆਪਣੀ ਨਵੀਂ ਜ਼ਿੰਦਗੀ ਦਾ ਖਿਆਲ ਛੱਡਕੇ ਫਿਰ ਵਾਪਸ ਆਉਣ ਦਾ ਮਨ ਬਣਾ ਲਿਆ। ਬੱਸ ਕ੍ਰਿਪਾ ਹੋ ਗਈ। ਹਰਪਾਲ ਦੀ ਘਰਵਾਲੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਪੂਰਨ ਭਰੋਸਾ ਸੀ। ਉਹ ਹੁਕਮ ਅਨੁਸਾਰ ਇਕ ਮਾਲਾ ਭਗਉਤੀਆਂ ਦੀ ਤੇ ਇਕ ਮਾਲਾ ਭਜਨ ਦੀ ਕਰਦੀ ਰਹੀ।

ਅੰਤ ਹਰਪਾਲ ਨੇ ਮਨ ਬਣਾ ਲਿਆ ਤੇ ਉਹ ਪੂਰੇ ਪੰਦਰਵੇਂ ਦਿਨ ਨੂੰ ਘਰ ਵਾਪਸ ਆ ਗਿਆ। ਉਸਦੀ ਇਹ ਹਾਲਤ ਸੀ ਕਿ ਉਸਦੇ ਘਰ ਵਾਲਿਆਂ ਨੇ ਵੀ ਨਹੀਂ ਪਛਾਣਿਆ। ਘਰ ਪਹੁੰਚ ਕੇ ਹਰਪਾਲ ਸਿੰਘ ਆਪਣੀ ਸਿੱਖੀ ਵਿਚ ਫਿਰ ਆ ਗਏ ਤੇ ਹੁਣ ਹਰਪਾਲ ਸਿੰਘ ਨੇ ਸੋਧ ਰੱਖੀ ਹੋਈ ਹੈ। ਸਾਰਾ ਪ੍ਰਵਾਰ ਸ਼ਾਮ ਨੂੰ ਇਕੱਠੇ ਬੈਠਕੇ ਨਾਮ ਸਿਮਰਨ ਕਰਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਬੜੀ ਕ੍ਰਿਪਾ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !



ਸਤਿਕਾਰਯੋਗ ਹਰੀਸ਼ ਜੀ,

ਸਤਿਗੁਰੂ ਗ੍ਰੰਥ 'ਅਲੌਕਿਕ ਕੌਤਕ' ਆਪ ਜੀ ਵਲੋਂ ਹਰ ਮਹੀਨੇ ਸਮੇਂ ਸਿਰ ਪਹੁੰਚ ਰਿਹਾ ਹੈ। ਸਤਿਗੁਰੂ ਜੀ ਦੇ ਪਵਿੱਤਰ ਬਚਨ ਪੜ੍ਹਕੇ ਮਨ ਬਾਗੋ-ਬਾਗ ਹੋ ਜਾਂਦਾ ਹੈ। ਰਸਨਾ ਪਵਿੱਤਰ ਹੋ ਜਾਂਦੀ ਹੈ। ਜਿਹੜੀ ਸਾਖੀ ਵੀ ਪੜ੍ਹ ਲਈਏ ਵੈਰਾਗੀ ਹੋ ਜਾਂਦੇ ਹਾਂ। ਇਹਨਾਂ ਪਵਿੱਤਰ ਸਾਖੀਆਂ ਦਾ ਕੋਈ ਮੁੱਲ ਨਹੀਂ ਪਾ ਸਕਦਾ। - ਸੂਬਾ ਸੁਖਦੇਵ ਸਿੰਘ (ਦਿੱਲੀ)

ਸ੍ਰੀਮਾਨ ਹਰੀਸ਼ ਅਰੋੜਾ ਜੀ,

ਆਪ ਜੀ ਦੁਆਰਾ ਲਿਖਿਤ ''ਅਲੌਕਿਕ ਕੌਤਕ'' ਪੜ੍ਹਨ ਨੂੰ ਮਿਲਿਆ। ਆਪ ਜੀ ਨੇ ਏਨੀ ਸਖਤ ਮਿਹਨਤ ਕਰਕੇ ਇਸ ਪੁਸਤਕ ਵਿਚ ਬਹੁਤ ਸਾਰੀਆਂ ਸਾਖੀਆਂ ਦਾ ਸੰਗ੍ਰਹਿ ਕੀਤਾ ਹੈ। ਉਪਰੰਤ ਨਾਮਧਾਰੀ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਦੇ ਭਗਤਾਂ ਤਕ ਇਹਨਾਂ ਨੂੰ ਪਹੁੰਚਾਇਆ ਹੈ। ਇਹ ਬਹੁਤ ਪ੍ਰਸ਼ੰਸਾਯੋਗ ਉਪਰਾਲਾ ਹੈ। ਅਸੀਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਦੇ ਹਾਂ ਕਿ ਇਸੇ ਤਰਾਂ ਆਪ ਉਤੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਬਣੀ ਰਹੇ ਅਤੇ ਸਤਿਗੁਰੂ ਆਪ ਨੂੰ ਹੋਰ ਬਲ ਬਖਸ਼ੇ।

- ਜਸਪਾਲ ਸਿੰਘ (ਸਾਹਿਬਾਬਾਦ)

ਸ੍ਰੀਮਾਨ ਹਰੀਸ਼ ਅਰੋੜਾ ਜੀ,

ਬੇਨਤੀ ਕੀਤੀ ਜਾਂਦੀ ਹੈ ਕਿ ਆਪ ਜੀ ਵਲੋਂ ਲਿਖਿਤ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀਆਂ ਸਾਖੀਆਂ ਪੜ੍ਹਕੇ ਮਨ ਨੂੰ ਬਹੁਤ ਆਨੰਦ ਪ੍ਰਾਪਤ ਹੁੰਦਾ ਹੈ ਅਤੇ ਰਾਤ ਨੂੰ ਸੁਪਨੇ ਵਿਚ ਵੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਹੁੰਦੇ ਨੇ । ਜੀਅ ਕਰਦਾ ਹੈ ਕਿ ਇਸ ਪੁਸਤਕ (ਗ੍ਰੰਥ) ਨੂੰ ਵਾਰ-ਵਾਰ ਪੜ੍ਹਦੇ ਰਹੀਏ। ਆਪ ਵਲੋਂ ਕੀਤੀ ਗਈ ਮਿਹਨਤ ਆਉਣ ਵਾਲੇ ਭਵਿੱਖ ਵਿਚ ਨੌਜਵਾਨ ਪੀੜ੍ਹੀ ਵਾਸਤੇ ਸੱਚਾ ਮਾਰਗ ਦਰਸ਼ਕ ਸਾਬਤ ਹੋਵੇਗੀ। ਆਪ ਜੀ ਵਲੋਂ ਭਾਸ਼ਾ ਵੀ ਬਹੁਤ ਸਰਲ ਲਿਖੀ ਗਈ ਹੈ। ਘੱਟ ਪੜ੍ਹੇ ਲਿਖੇ ਵੀ ਇਹ ਸਾਖੀਆਂ ਪੜ੍ਹ ਸਕਦੇ ਹਨ। ਮੇਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਹੈ ਕਿ ਆਪ ਜੀ ਹੋਰ ਵੀ ਵਧੀਆ ਵਧੀਆ ਸਾਖੀਆਂ ਇਕੱਠਿਆਂ ਕਰਕੇ ਸੰਗਤ ਤਕ ਪਹੁੰਚਾ ਸਕੋ।

- ਸੂਬਾ ਜਗਤਾਰ ਸਿੰਘ ਭੱਟੀ ਗਾਜੀਆਬਾਦ (ਯੂ.ਪੀ.)

ਅਰੋੜਾ ਜੀ ਆਪ ਦੁਆਰਾ ਰਚਿਤ 'ਅਲੌਕਿਕ ਕੌਤਕ' ਪੁਸਤਕ ਨੂੰ ਜੇਕਰ ਇਕ ਪੂਰਨ ਸਨਮਾਨ ਯੋਗ ਗ੍ਰੰਥ ਮੰਨ ਲਿਆ ਜਾਵੇ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ। ਕਿਉਂਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਹ ਕੌਤਕ ਜਿਨ੍ਹਾਂ ਤੋਂ ਅਸੀਂ ਸਾਰੇ, ਚਾਹੇ ਉਹ ਕਥਾਵਾਚਕ ਹੋਣ, ਚਾਹੇ ਜੱਥੇਦਾਰ ਹੋਣ ਜਾਂ ਸਾਡੇ ਪ੍ਰਚਾਰਕ ਹੋਣ, ਨਾ-ਵਾਕਫ ਹਾਂ। ਇਸ ਨੂੰ ਪੜ੍ਹਕੇ ਉਨ੍ਹਾਂ ਬਖਸ਼ਿਸ਼ਾਂ ਤੋਂ ਜਾਣੂ ਹੋਣ ਦਾ ਮੌਕਾ ਮਿਲਦਾ ਹੈ ਜਿਹੜੀਆਂ ਸਾਡੇ ਧਿਆਨ ਤੋਂ ਕੋਹਾਂ ਦੂਰ ਹੁੰਦੀਆਂ ਹਨ। ਕਿਸ ਤਰ੍ਹਾਂ ਸਤਿਗੁਰੂ ਜੀ ਆਪਣੇ ਸਿੱਖ ਸੇਵਕਾਂ ਨੂੰ ਕਸ਼ਟ ਤੋਂ ਨਵਿਰਤੀ, ਤਨ ਅਤੇ ਮਨ ਕਰਕੇ ਰੋਗੀਆਂ ਨੂੰ ਜੀਵਨ ਦਾਨ ਦੇਣ ਵਰਗੀਆਂ ਮਹਾਨ ਬਖਸ਼ਿਸ਼ਾਂ ਕਰਦੇ ਹਨ। ਮੈਂ ਨਿਜੀ ਤੌਰ ਤੇ ਇਹ ਸਮਝਦਾ ਹਾਂ ਕਿ ਹਰ ਨਾਮਧਾਰੀ ਲਈ ਇਸ ਨੂੰ ਪੜ੍ਹਨਾ ਅਤਿ ਜ਼ਰੂਰੀ ਹੈ।

-ਸੂਬਾ ਬਲਵਿੰਦਰ ਸਿੰਘ (ਪ੍ਰਧਾਨ, ਵਿਸ਼ਵ ਨਾਮਧਾਰੀ ਵਿਦਿਅਕ ਜਥਾ)

ਮੈਂ ਕੋਟਿ ਕੋਟਿ ਧੰਨਵਾਦ ਕਰਦਾ ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਤੇ ਉਹਨਾਂ ਦੇ ਚਰਨ ਸੇਵਕ ਹਰੀਸ਼ ਚੰਦਰ ਅਰੋੜਾ ਦਾ, ਜਿਹਨਾਂ ਨੇ ਬਹੁਤ ਮਿਹਨਤ, ਲਗਨ ਤੇ ਪਿਆਰ ਨਾਲ ਸ੍ਰੀ ਸਤਿਗੁਰੂ ਦੀ ਕ੍ਰਿਪਾ ਜੋ ਗਰੀਬ ਨਿਵਾਜ਼ ਜੀ ਆਪਣੇ ਸੇਵਕਾਂ 'ਤੇ ਕਰਦੇ ਰਹਿੰਦੇ ਹਨ, ਜੋ ਉਹ ਇਹ ਪੁਸਤਕ ਪਤ੍ਰਿਕਾ ਦੇ ਰੂਪ ਵਿਚ ਸਾਧ ਸੰਗਤ ਨੂੰ ਭੇਟ ਕਰ ਰਹੇ ਹਨ। ਸੰਗਤ ਇਸ ਨੂੰ ਬਹੁਤ ਪਿਆਰ ਨਾਲ ਪੜ੍ਹ ਰਹੀ ਹੈ। ਹੋਰ ਖੁਲ੍ਹੀ ਸੰਗਤ ਵੀ ਮੰਗ ਕਰਦੀ ਹੈ ਕਿ ਸਾਨੂੰ ਵੀ ਪੜ੍ਹਨ ਵਾਸਦੇ ਦਿਓ ਜੀ। ਇਸ ਤਰ੍ਹਾਂ ਦੀਆਂ ਸਾਖੀਆਂ ਦੀ ਬਹੁਤ ਲੰਮੇ ਸਮੇਂ ਤੋਂ ਲੋੜ ਸੀ ਕਿਉਂਕਿ ਇਹੋ ਜਿਹੀਆਂ ਇਤਿਹਾਸਕ ਪੁਸਤਕਾਂ ਬਹੁਤ ਘੱਟ ਹਨ। ਇਹਨਾਂ ਸਾਖੀਆਂ ਦਾ ਕੋਈ ਮੁੱਲ ਨਹੀਂ ਪਾ ਸਕਦਾ। ਜਦੋਂ ਇਹਨਾਂ ਨੂੰ ਪੜ੍ਹਦੇ ਹਾਂ ਤਾਂ ਇਸ ਤਰ੍ਹਾਂ ਲੱਗਦਾ ਹੈ ਜਿਵੇਂ ਗਰੀਬ ਨਿਵਾਜ਼ ਜੀ ਆਪ ਕੋਲ ਬੈਠਕੇ ਸੁਣ ਰਹੇ ਹਨ।। ਅੰਤ ਵਿਚ ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਕਰਦਾ ਹਾਂ ਕਿ ਦਾਸ ਨੂੰ ਸੰਗਤ ਤਕ ਇਹ ਸਾਖੀਆਂ ਪਹੁੰਚਾ ਸਕਣ ਦਾ ਬਲ ਬਖ਼ਸ਼ਿਸ਼ ਕਰਨ। ਸਤਿਗੁਰੂ ਆਪਣੇ ਚਰਨ ਹਰੀਸ਼ ਅਰੋੜਾ ਅਤੇ ਪਦਮਨੀ ਅਰੋੜਾ ਜੀ 'ਤੇ ਵੀ ਆਪਣੀ ਏਨੀ ਕ੍ਰਿਪਾ ਕਰਨ ਕਿ ਉਹ ਗੁਰੂ ਘਰ ਦੀ ਸੇਵਾ ਕਰਦੇ ਰਹਿਣ ਅਤੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ। ਮੇਰੇ ਵਲੋਂ ਹਰੀਸ਼ ਅਰੋੜਾ ਅਤੇ ਪਦਮਨੀ ਅਰੋੜਾ ਜੀ ਨੂੰ ਪਿਆਰ ਭਰੀ ਸਤਿ ਸ੍ਰੀ ਅਕਾਲ ਪ੍ਰਵਾਨ ਹੋਵੇ।

- ਸੂਬਾ ਪਰਮਜੀਤ ਸਿੰਘ (ਚੰਡੀਗੜ੍ਹ)



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਦਿੱਲੀ ਦੀ ਮਾਣਯੋਗ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਿਤ ਚੋਣਾਂ ਤੋਂ ਪਹਿਲਾਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ ।